# ਤਰਕਸ਼ੀਲ

- ਰੱਬ ਵਿਰੁੱਧ ਬਗਾਵਤ ਦੀ ਲੋੜ
- ਨਜ਼ਰ ਦਾ ਭਰਮ
- ਸੱਪਾਂ ਸਬੰਧੀ ਵਹਿਮ
- ਪਰਦੂਸ਼ਣ

ਜਨਵਰੀ-ਫਰਵਰੀ/95



ਕੀਮਤ : 5/- ਰੁਪਏ

ਸਮਕਾਲੀਆਂ ਦੇ ਮਨਾਂ ਚੋਂ ਗਲਤ ਧਾਰਨਾਵਾਂ ਨੂੰ ਸਾਫ ਕਰਨਾ ਵਿਗਿਆਨੀ ਦਾ ਫਰਜ਼ ਹੈ। —ਪ੍ਰੋ. ਕੌਲਸੋਵ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਇਕ ਗੀਤ :

## 'ਕਾਲਾ ਮੋਤੀਆ ਸਾਡੀ ਸੋਚ ਤੇ ਚੜ੍ਹਿਆ ਈ ਓਏ'

ਜੋੜਾ : ਹੋ ਕਾਲਾ ਮੋਤੀਆ ਸਾਡੀ ਸੋਚ ਤੇ ਚੜ੍ਹਿਆ ਈ ਓਏ ।
ਅੰਧ-ਵਿਸ਼ਵਾਸਾਂ ਦਾ ਪੱਲਾ ਕਿਉਂ ਸਭ ਨੇ ਫੜਿਆ ਈ ਓਏ ।

ਕੁੜੀ : ਇੱਕ 'ਸਿਆਣੇ' ਨੇ ਮੇਰੀ ਗੱਤ ਸਵਾਰੀ ਸੀ ।
ਲਾਈਲੱਗ ਬਾਪੂ ਦੀ ਗਈ ਮੱਤ ਮਾਰੀ ਸੀ ।

ਮੁੰਡਾ : ਮੇਰੇ ਵਿਚੋਲੇ ਦਾ, ਇਕ ਬਿੱਲਾ ਰਾਹ ਕੱਟ ਗਿਆ ।
ਐਨੀ ਕੁ ਗੱਲ ਤੇ, ਸਹੁਰਾ ਪਾਸਾ ਵੱਟ ਗਿਆ ।

ਕੁੜੀ : ਮੈਂ ਕੋਈ ਭੂਤ ਨਹੀਂ, ਮੇਰੀ ਇਕ ਨਾ ਮੰਨੀ ਓਏ ।
ਚਿਮਟੇ ਮਾਰ ਮਾਰ, ਸਾਧ ਮੇਰੀ ਢੂਹੀ ਭੰਨੀ ਓਏ ।

ਮੁੰਡਾ : ਕਹਿੰਦੇ ਨੇ ਸਿਆਣਾ ਇਕ, ਸ਼ਿਵਾ ਜਗਾਉਂਦਾ ਸੀ ।
ਲੋਕਾਂ ਦੀਆਂ ਅੱਖਾਂ ਵਿਚ, ਨਿੱਤ ਘੱਟਾ ਪਾਉਂਦਾ ਸੀ ।

ਕੁੜੀ : ਇਹਨਾਂ 'ਸਿਆਣਿਆਂ', ਅਨੇਕਾਂ ਘਰ ਗਾਲੇ ਓਏ ।
ਮੇਰੇ ਵੀ ਕੰਨਾਂ 'ਚੋਂ, ਲਾਹ ਲਏ ਵੇ ਵਾਲ਼ੇ ਓਏ ।

ਮੁੰਡਾ : ਇਕ 'ਸਿਆਣੇ' ਦੇ, ਮੈਂ ਧੱਕੇ ਚੜ੍ਹ ਗਿਆ ਸੀ ।
ਦਸ ਤੋਲੇ ਸੋਨੇ ਬਦਲੇ, ਮੈਨੂੰ ਪਿਤਲ ਮੜ੍ਹ ਗਿਆ ਸੀ ।

ਕੁੜੀ : ਇਕ 'ਸਿਆਣੇ' ਨੇ ਮੇਰੀ ਚਾਚੀ ਠੱਗੀ ਸੀ ।
ਕਹਿੰਦਾ ਪੁੱਤ ਕਿਉਂ, ਲਾਹੀ ਫੁੱਲ ਸੱਗੀ ਸੀ ।

ਮੁੰਡਾ : ਦੋਸ਼ ਕਿਸੇ ਦਾ ਕੀ, ਅਸੀਂ ਆਪੇ ਫਸਦੇ ਹਾਂ ।
ਹੁਣ ਤਰਕਾਂ ਕੋਲ ਜਾਕੇ ਤੇ, ਆਪਣੀ ਵਿਥਿਆ ਦਸਦੇ ਹਾਂ ।

ਕੁੜੀ : ਅਸੀਂ ਫੜਿਆ ਸਿਆਣੇ ਨੂੰ, ਉਹਦੇ ਹੱਡ-ਗੋਡੇ ਤੋੜੇ ਸੀ ।
ਤਾਂ ਜਾ ਕੇ ਉਹਨੇ ਸਾਡੇ ਗਹਿਣੇ ਮੋੜੇ ਸੀ ।

ਮੁੰਡਾ : ਛੱਡ ਲਾਈਲੱਗਤਾ ਨੂੰ, ਸੇਵਾ ਦੇਸ਼ ਕਰਦੇ ਹਾਂ ।
ਵਸੀਅਤ ਜ਼ਿੰਦਗੀ ਦੀ, ਨਾਂ ਦੇਸ਼ ਦੇ ਕਰਦੇ ਹਾਂ ।

ਦੋਵੇਂ ਇਕੱਠੇ : ਐ ! ਦੇਸ਼ ਦੇ ਸਪੂਤੋ, ਹੁਣ ਹੋਸ਼ ਸੰਭਾਲੋ ਓਏ ।
ਲੱਗ ਠੱਗਾਂ ਦੇ ਪਿਛੇ, ਨਾ ਉਮਰਾਂ ਗਾਲੋ ਓਏ ।
ਹੋ ! ਕਾਲਾ ਮੋਤੀਆ, ਸਾਡੀ ਸੋਚ ਤੇ ਚੜ੍ਹਿਆ ਓਏ ।
ਅੰਧ-ਵਿਸ਼ਵਾਸਾਂ ਦਾ ਪੱਲਾ, ਕਿਉਂ ਸਭ ਨੇ ਫੜਿਆ ਓਏ ।


ਤਰਕਸ਼ੀਲ

ਮੁੱਖ ਸੰਪਾਦਕ :
ਬਲਵਿੰਦਰ ਬਰਨਾਲਾ
ਫੋਨ ਨੰ : 01679,-32122

ਸੰਪਾਦਕੀ ਬੋਰਡ :
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਰਣਧੀਰ ਗਿੱਲਪੱਤੀ
ਰਾਮ ਸਵਰਨ ਸਿੰਘ

ਪ੍ਰਬੰਧਕ :
ਦਲਬੀਰ ਸਿੰਘ
V.P.O. ਕਟਾਣੀ ਕਲਾਂ
ਲੁਧਿਆਣਾ-141 113
ਫੋਨ ਨੰ: 0161-835268

ਰਚਨਾਵਾਂ ਭੇਜਣ ਲਈ ਪਤਾ :
ਸੰਪਾਦਕ 'ਤਰਕਸ਼ੀਲ'
ਪੋਸਟ ਬਾਕਸ ਨੰ: 22
ਬਰਨਾਲਾ - 148 101

ਚੰਦੇ ਭੇਜਣ ਦਾ ਪਤਾ :
ਅਵਤਾਰ ਗੋਂਦਾਰਾ
ਐਡਵੋਕੇਟ
ਜ਼ਿਲ੍ਹਾ ਅਦਾਲਤ
ਫਰੀਦਕੋਟ (ਪੰਜਾਬ)

ਚੰਦੇ :
ਲਾਈਫ : 250 ਰੁਪਏ
ਸਲਾਨਾ ਚੰਦਾ : 25 ਰੁਪਏ
ਵਿਦੇਸ਼ : ਪੰਜ ਪੌਂਡ ਜਾਂ 10 ਡਾਲਰ

ਪ੍ਰਕਾਸ਼ਕ :
ਅਵਤਾਰ ਗੋਂਦਾਰਾ ਨੇ ਬੀ ਡੀ ਪ੍ਰਿੰਟਰਜ਼, ਜਲੰਧਰ ਤੋਂ ਛਪਵਾ ਕੇ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਵਾਸਤੇ ਪ੍ਰਕਾਸ਼ਿਤ ਕੀਤਾ।


## ਸੰਪਾਦਕੀ

### ਇੱਕ ਵਰ੍ਹਾ ਇਹ ਵੀ ਬੀਤ ਗਿਆ

ਵਰ੍ਹੇ ਤੇ ਵਰ੍ਹੇ ਬੀਤਦੇ ਜਾਣਗੇ , ਤਰਕਸ਼ੀਲਤਾ ਰਾਹੀਂ ਸੱਚ ਝੂਠ ਚੋਂ ਨਿਤਰਦਾ ਰਹੇਗਾ। ਤਰਕਸ਼ੀਲਤਾ ਹਰ ਵਰ੍ਹੇ ਝੂਠ ਨੂੰ ਰਿੜਕਦੀ ਹੈ ਅਤੇ ਹਰ ਵਾਰ ਸੱਚ ਪਹਿਲਾਂ ਨਾਲੋਂ ਕਿਤੇ ਨਿਖਰਿਆ ਹੈ ਅਤੇ ਵਧੇਰੇ ਠੋਸ ਬਣਿਆ ਹੈ । ਅੰਧਵਿਸ਼ਵਾਸਾਂ ਅਤੇ ਗੈਰ ਵਿਗਿਆਨਿਕ ਵਰਤਾਰਿਆਂ ਦੀ ਧੁੰਦ ਗਿਆਨ ਦੇ ਚਾਨਣ ਦੇ ਸੇਕ ਅੱਗੇ ਹਮੇਸ਼ਾ ਦੌੜਦੀ ਆਈ ਹੈ ਜਦ ਵੀ ਜੁਰਤਮੰਦ ਇਨਸਾਨਾਂ ਆਪਣੇ ਡਰ ਨੂੰ ਖੂੰਜੇ ਲਾਕੇ ਨਿਡਰਤਾ ਦਾ ਪੱਲਾ ਫੜਿਆ ਹੈ। ਗਲੈਲੀਓ ਦਾ ਸੱਚ ਉਦੋਂ ਵੀ ਸੱਚ ਸੀ ਤੇ ਅੱਜ ਵੀ ਸੱਚ ਹੈ। ਆਖਰ ਰੂੜੀਵਾਦੀ ਚਰਚ ਨੂੰ ਆਪਣੇ ਕੀਤੇ ਦਾ ਇਵਜ਼ਾਨਾ ਭੁਗਤਣਾ ਪਿਆ ਜਦ ਸਾਰੀ ਦੁਨੀਆਂ ਹੀ ਉਸਦੇ ਸੱਚ ਨੂੰ ਮੂੰਹ ਫਟ ਹੋਕੇ ਬੋਲਣ ਲੱਗੀ। ਸਮਾਜ ਅੰਦਰ ਉਮਰਾਂ ਭਰ ਤਸਲੀਮਾਂ ਨਸਰੀਨ ਅਤੇ ਰਸ਼ਦੀ ਬੋਲਦੇ ਹੀ ਰਹਿਣਗੇ ਤੇ ਫਾਂਸੀਆਂ ਦੇ ਐਲਾਨ ਅਖੀਰ ਝੁਕਣਗੇ ਹੀ । ਸਮੇਂ ਦੀ ਰਫਤਾਰ ਆਪਣੀ ਤੋਰ ਤੁਰਦੀ ਰਹੇਗੀ। ਗੈਬੀ ਸ਼ਕਤੀਆਂ ਅਤੇ ਅੰਧਵਿਸ਼ਵਾਸਾਂ ਦੇ ਰਵਾਇਤੀ ਝੂਠੇ ਸੰਕਲਪ ਵਿਗਿਆਨਿਕ ਚਾਨਣ ਦੇ ਪਸਾਰੇ ਨਾਲ ਆਖਰ ਢਹਿ ਢੇਰੀ ਹੋਣਗੇ ।

ਪਿਛਲੇ ਵਰ੍ਹੇ ਆਏ ਪਾਠਕਾਂ ਦੇ ਖਤਾਂ ਦੀ ਸੈਂਕੜਿਆਂ ਵਿੱਚ ਗਿਣਤੀ ਦਸਦੀ ਹੈ ਕਿ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਆਪਣਾ ਪਸਾਰਾ ਨਾਂ ਕੇਵਲ ਸਮੁਚੇ ਪੰਜਾਬ ਵਿੱਚ ਹੀ ਕਰਨ ਵਿੱਚ ਸਫਲ ਹੋਈ ਹੈ ਸਗੋਂ ਇਹ ਭਾਰਤ ਦੇ ਹੋਰਨਾਂ ਖੇਤਰਾਂ ਖ਼ਾਸ ਕਰ ਪੰਜਾਬ ਦੇ ਨਾਲ ਲਗਦਿਆਂ ਸੂਬਿਆਂ ਜਿਸ ਤਰ੍ਹਾਂ ਹਿਮਾਚਲ, ਹਰਿਆਣਾ ਅਤੇ ਰਾਜਸਥਾਨ ਵਿੱਚ ਵੀ ਆਪਣੀਆਂ ਸ਼ਾਖਾਵਾਂ ਫੈਲਾ ਚੁੱਕੀ ਹੈ। ਇਸਦਾ ਬੁਲਾਰਾ 'ਤਰਕਸ਼ੀਲ' ਪੰਜ ਹਜ਼ਾਰ ਤੋਂ ਵੀ ਉਪਰ ਛਪਣ ਦੀ ਸਮੱਰਥਾ ਰਖਦਾ ਹੈ ਅਤੇ ਪੰਜਾਬੀ ਦੇ ਵਿਗਿਆਨਿਕ ਰਸਾਲਿਆ ਚੋਂ ਤਾਂ ਮੋਹਰੀ ਹੋਇਆ ਹੀ ਹੈ ਸਗੋਂ ਪੰਜਾਬੀ ਦੇ ਦੂਸਰੇ ਰਸਾਲਿਆ ਵਿੱਚੋਂ ਦੀ ਸਿਰਕੱਢ ਹੋ ਨਿਕਲਿਆ ਹੈ ।

ਭਾਵੇਂ ਤਰਕਸ਼ੀਲ ਸੁਸਾਇਟੀ ਦੀ ਮੰਜਲ ਅਜੇ ਬਹੁਤ ਦੂਰ ਹੈ ਪਰ ਅਸੀਂ ਇਹ ਦਾਅਵੇ ਨਾਲ ਕਹਿ ਸਕਦੇ ਹਾਂ ਕਿ ਅਸੀਂ ਸੱਚ ਦੀ ਭਾਲ ਕਰਨ ਵਾਲੀ 'ਲਾਬੀ' ਨੂੰ ਹੋਰ ਮਜਬੂਤ ਕੀਤਾ ਹੈ। 'ਬਾਬਿਆਂ', ਸਾਧਾਂ, ਸੰਤਾਂ, ਚੇਲਿਆਂ, ਜੋਤਸ਼ੀਆਂ ਆਦਿ ਰਾਹੀਂ ਗੈਬੀ ਸ਼ਕਤੀਆਂ ਦੇ ਡਰਾਵਿਆਂ ਰਾਹੀਂ ਲੋਕਾਂ ਦੀ ਕੀਤੀ ਜਾ ਰਹੀ ਲੁੱਟ ਨੂੰ ਹੋਰ ਨੰਗਿਆ ਕੀਤਾ ਹੈ ਅਤੇ ਸਿੱਧ ਕੀਤਾ ਹੈ ਕਿ 'ਭੂਤਾਂ-ਪ੍ਰੇਤਾਂ' ਦੀ ਨਹੀਂ ਸਗੋਂ ਇਹ ਮਾਨਸਿਕ ਰੋਗੀ ਸੌੜੀ ਸਿਆਸਤ, ਆਰਥਿਕ ਕਾਣੀ ਵੰਡ ਅਤੇ ਸਮਾਜ ਦੀਆਂ ਬੋਦੀਆਂ ਰਸਮਾਂ ਦੀ ਹੀ ਦੇਣ ਹਨ ।

# ਨਜ਼ਰ ਦਾ ਭਰਮ

ਬਲਵਿੰਦਰ

ਜਦ ਠੋਸ ਸਚਾਈਆਂ ਤੋਂ ਮੁਨਕਰ ਹੋਕੇ ਵਿਅਕਤੀ ਕਿਸੇ ਕਲਪਿਤ ਧਾਰਨਾਂ ਨੂੰ ਹੀ ਠੀਕ ਮੰਨ ਬੈਠੇ ਅਤੇ ਉਸਤੋਂ ਇੱਕ ਇੰਚ ਵੀ ਪਿਛੇ ਹਟਣ ਲਈ ਤਿਆਰ ਨਾ ਹੋਵੇ ਤਾ ਅਸੀ ਅਜਿਹੇ ਵਿਅਕਤੀ ਨੂੰ ਵਹਿਮਾਂ, ਭਰਮਾਂ ਵਿੱਚ ਫਸਿਆ, ਅਗਿਆਨੀ ਜਾਂ ਅਨਾੜੀ ਕਹਿ ਦਿੰਦੇ ਹਾਂ। ਅਜਿਹਾ ਵਿਅਕਤੀ ਚਾਨਚੱਕ ਵਾਪਰੀਆਂ ਘਟਨਾਂਵਾਂ ਨਾਲ ਉਹਨਾਂ ਦੇ ਵਾਪਰਨ ਦੇ ਅਸਲੀ ਕਾਰਨਾਂ ਨੂੰ ਅੱਖੋਂ ਪਰੋਖੇ ਕਰ ਕੇ ਜਾਂ ਬਿਨਾਂ ਪੜਤਾਲਿਆਂ ਕਿਸੇ ਹੋਰ ਹੀ ਬੇ-ਜੋੜ ਕਾਰਨ ਨੂੰ ਇਹਨਾਂ ਦੇ ਵਾਪਰਨ ਦਾ ਸਾਧਨ ਮੰਨ ਬਹਿੰਦਾ ਹੈ। ਜਿਸ ਤਰਾਂ ਕਿਸੇ ਵਾਹਨ ਦੇ ਐਕਸੀਡੈਂਟ ਹੋ ਜਾਣ ਦਾ ਕਾਰਨ ਕਿਸੇ ਵਿਅਕਤੀ ਦੀ ਨਜ਼ਰ ਲੱਗਣਾ ਸਮਝਣਾ। ਅਜਿਹੇ ਵਿਅਕਤੀ ਦੀ ਇਹ ਧਾਰਨਾ ਪੱਕ ਚੁੱਕੀ ਹੁੰਦੀ ਹੈ ਕਿ ਜੇ ਫਲਾਣਾ ਵਿਅਕਤੀ ਮੱਥੇ ਲਗਿੱਆਂ ਤਾਂ ਜ਼ਰੂਰ ਕੋਈ ਦੁਰਘਟਣਾ ਵਾਪਰੇਗੀ, ਭਾਵੇਂ ਇਸ ਪਿੱਛੇ ਉਸ ਦੀ ਡਰੀ ਹੋਈ ਮਾਨਸਿਕਤਾ ਕਿਉਂ ਨਾ ਕਾਰਨ ਬਣ ਜਾਂਦੀ ਹੋਵੇ।

ਚਲੋ ਇਹ ਤਾਂ ਵਿਚਾਰਾਂ ਵਿੱਚ ਆਈ ਗਿਰਾਵਟ ਜਾਂ ਕਿਸੇ ਵਿਅਕਤੀ ਦੇ ਗੈਰਤਰਕਸ਼ੀਲ ਨਜ਼ਰੀਏ ਕਾਰਨ ਬਣਿਆ ਵਹਿਮੀ ਸੁਭਾਅ ਹੀ ਹੈ, ਪਰੰਤੂ ਕੀ ਸਾਡੀਆਂ ਅੱਖਾਂ ਸਾਂਹਮਣੇ ਪ੍ਰਤੱਖ ਰੂਪ ਵਿੱਚ ਦਿਸਦੀਆਂ ਵਸਤੂਆਂ ਪ੍ਰਤੀ ਵੀ ਭੁਲੇਖਾ ਖਾ ਜਾਣਾ, ਹੈ ਨਾਂ ਇਹ ਵੀ ਇਕ ਅਚੰਭੇ ਭਰੀ ਗੱਲ। ਹਾਂ ਇਸੇ ਤਰਾਂ ਇੱਕ ਨਹੀਂਅਨੇਕਾਂ ਵਾਰ ਵਾਰਪਦਾ ਹੈ। ਮਾਨਸਿਕ ਰੋਗੀਆਂ ਵਿੱਚ ਤਾਂ ਇਹ ਆਮ ਜਿਹੀ ਗੱਲ ਹੈ ਅਤੇ ਇਸਤਰਾਂ ਦੇ ਧੋਖੇ ਭਰੇ ਦ੍ਰਿਸ਼ਟੀ ਭੁਲੇਖੇ ਨੂੰ ਕਿਸੇ ਭੂਤ-ਪ੍ਰੇਤ ਜਾਂ ਉਪਰੀ ਰੂਹ ਕਾਰਨ ਵਾਪਰਨਾ ਮੰਨ ਲੈਣਾ ਵੀ ਸਧਾਰਨ ਬੁੱਧੀ ਦੇ ਲੋਕਾਂ ਵਿੱਚ ਆਮ ਪਾਇਆ ਜਾਂਦਾ ਹੈ। ਸਾਡੇ ਲੋਕਾਂ ਅੰਦਰ ਕਿਸੇ ਵੀ ਵਰਤਾਰੇ ਨੂੰ ਨਿਡਰਤਾਪੂਰਣ ਪੜਤਾਲਣ ਦੀ ਜ਼ੁਰਹਤ ਕਰਨ ਦਾ ਰੁਝਾਨ ਕਾਫੀ ਕਮਜ਼ੋਰ ਹੈ।

ਪਰ ਅੱਖਾ ਦਾ ਦ੍ਰਿਸ਼ਟੀ ਭੁਲੇਖਾ ਤਾਂ ਸਾਰੇ ਲੋਕਾਂ ਵਿੱਚ ਹੀ ਪਾਇਆ ਜਾਂਦਾ ਹੈ। ਇੱਕ ਤੰਦਰੁਸਤ ਵਿਅਕਤੀ ਦੀਆਂ ਅੱਖਾਂ ਵੀ ਪ੍ਰਤੱਖ ਦਿਸਦੀ ਵਸਤੂ ਬਾਰੇ ਸਹੀ ਅਨੁਮਾਨ ਲਾਉਣ ਦਾ ਧੋਖਾ ਖਾ ਸਕਦੀਆਂ ਹਨ। ਅਸੀਂ ਬਹੁਤ ਵਾਰ ਦੂਰੀ ਦਾ ਅਨੁਮਾਨ ਲਾਉਣ ਵਿੱਚ ਅਜਿਹਾ ਧੋਖਾ ਖਾ ਸਕਦੇ ਹਾਂ। ਪਹਾੜੀ ਇਲਾਕਿਆਂ ਵਿੱਚ ਨੇੜੇ ਹੀ ਦਿਸ ਰਹੀ ਪਹਾੜੀ ਸਫਰ ਸਮੇਂ ਕੋਹਾਂ ਦੂਰ ਪਈ ਹੁੰਦੀ ਹੈ। ਕਈ ਵਾਰ ਸਧਾਰਨ ਹਰਾ ਪੱਤਾ ਕਿਸੇ ਬੱਸ ਜਾਂ ਪਤੰਗੇ ਦਾ ਭੁਲੇਖਾ ਖੜਾ ਕਰਦਾ ਹੈ ਜਾਂ ਪੱਤਿਆਂ ਵਿੱਚ ਦੋੜਾਇਆਂ ਬੈਠਾ ਹਰਾ ਟਿੱਡਾ ਹਰੇ ਪੱਤੇ ਦਾ ਭੁਲੇਖਾ ਪੈਦਾ ਕਰ ਦਿੰਦਾ ਹੈ। ਕਈ ਵਾਰ ਅਸਮਾਨ ਵਿੱਚ ਨਜ਼ਰ ਦੁੜਾਂਦਿਆਂ ਚੰਨ ਤਾਰੇ ਤੁਰਦੇ ਦਿਖਾਈ ਦਿੰਦੇ ਹਨ ਜਦੋਂ ਕਿ ਅਸਲੀਅਤ ਵਿੱਚ ਬੱਦਲ ਚਾਲ ਕਾਰਨ ਅਸੀਂ ਧੋਖਾ ਖਾਂਦੇ ਹਾਂ। ਭਾਵ ਜੋ ਵਸਤੂ ਚਲਦੀ ਹੈ ਉਹ ਖੜੀ ਪ੍ਰਤੀਤ ਹੁੰਦੀ ਹੈ ਅਤੇ ਜੋ ਚਲਦੀ ਹੀ ਨਹੀਂ ਉਹ ਰੇਵੀਏ ਚਾਲ ਪਈ ਲਗਦੀ ਹੈ।

ਅਸੀਂ ਜਾਣਦੇ ਹਾਂ ਕਿ ਸੰਸਾਰ ਬਹੁ ਰੂਪੀਆਂ, ਬਹੁ ਰੰਗੀਆਂ, ਸਧਾਰਨ ਤੋਂ ਅਸਧਾਰਨ ਵਸਤੂਆਂ ਦਾ ਭੰਡਾਰ ਹੈ। ਕਈ ਵਾਰ ਕਈ ਸ਼ਕਲਾਂ ਇੱਕ ਦੂਸਰੇ ਨਾਲ ਮੇਲ ਖਾ ਜਾਂਦੀਆਂ ਹਨ। ਸਧਾਰਨ ਲਾਈਨਾਂ ਕੰਪਿਊਟਰ ਵਿੱਚ ਗੁੰਝਲਦਾਰ ਸਰਕਲਾਂ ਦਾ ਰੂਪ ਧਾਰਨ ਕਰ ਜਾਂਦੀਆ ਹਨ ਜਿਹੜੇ ਸ਼ੁਰੂ ਤੋਂ ਅੰਤ ਤੱਕ ਇੱਕੋ ਲਾਈਨ ਦੇ ਵਲੇਂਵੀ ਹੀ ਹਨ। ਹਰ ਵਸਤੂ ਦੀ ਸ਼ਕਲ, ਰੰਗ, ਸ਼ੇਡ ਆਦਿ ਦੀਆਂ ਭਿੰਨਤਾਵਾਂ ਕਾਰਨ ਅਨੇਕਾਂ ਭੁਲੇਖੇ ਅਤੇ ਭਰਮ ਸਾਡੀ ਦ੍ਰਿਸ਼ਟੀ ਵਿੱਚ ਪੈਦਾ ਹੋ ਜਾਂਦੇ ਹਨ। ਸਾਡਾ ਦਿਮਾਗ ਬਾਹਰਲੇ ਇਸ ਗੁੰਝਲਦਾਰ ਵਰਤਾਰੇ ਨੂੰ ਇੱਕ ਨਿਯਮਵੱਧ ਕਰਨ ਦਾ ਯਤਨ ਕਰਦਾ ਹੈ ਜਿਸਦਾ ਆਧਾਰ ਬਾਹਰੋਂ ਪਰਾਪਤ ਸੂਚਨਾ ਹੀ ਬਣਦੀ ਹੈ। ਅੱਖਾਂ ਕਈ ਵਾਰ ਗਲਤ ਵਿਆਖਿਆਂ ਭੇਜ ਦਿੰਦੀਆਂ ਹਨ ਭਾਵ ਪ੍ਰਤੱਖ ਵਰਤਾਰੇ ਬਾਰੇ ਠੀਕ ਅੰਦਾਜ਼ਾ ਲਾਉਣ ਦਾ ਟਪਲਾ ਖਾ ਜਾਂਦੀਆਂ ਹਨ ਜਾਂ ਇਹ ਕਹਿ ਲਵੋ ਕਿ ਬਾਹਰਲਾ ਧੋਖੇ ਭਰਿਆ ਭਰਮ ਪੈਦਾ ਦਰ ਦਿੰਦਾ ਹੈ।

## ਦ੍ਰਿਸ਼ਟੀ ਭੁਲੇਖਾ ਭਰਮ ਫਿਰ ਹੈ ਕਿ ?

ਅਸਲੀਅਤ ਵਿੱਚ ਹਰ ਵਸਤੂ ਜੋ ਅਸੀਂ ਦੇਖ ਰਹੇ ਹੁੰਦੇ ਹਾਂ ਉਸ ਵਿੱਚ ਦ੍ਰਿਸ਼ਟੀ ਭਰਮ ਪੈਦਾ ਹੋਣ ਦੀ ਗੁਜਾਇਸ਼ ਬਣੀ ਹੁੰਦੀ ਹੈ। ਸਾਡਾ ਦਿਮਾਗ ਜਿਸ ਬਾਰੇ ਕਿਆਸ ਕੀਤਾ ਜਾ ਸਕਦਾ ਹੈ ਕਿ ਉਹ ਅਸਲੀਅਤ ਵਿੱਚ ਵਿਚਰਦੀਆਂ ਕੁਝ ਵਸੂਤੂਆਂ ਤੋਂ ਕੁਝ ਸਮਝ ਤਹਿ ਕਰਨ ਵਾਲੇ ਪਰੋਗਰਾਮਰ ਹੀ ਹੈ। ਅਸੀ ਸਾਡੇ ਗਿਆਨ ਅਨੁਸਾਰ ਆਪਣੀ ਦ੍ਰਿਸ਼ਟੀ ਦੁਆਰਾ ਹਰਇੱਕ ਵਸਤੂ ਨੂੰ ਮਾਪਦੇ ਤੋਲਦੇ ਹਾਂ ਅਤੇ ਉਸੇ ਅਨੁਸਾਰ ਹੀ ਕਿਸੇ ਨਤੀਜੇ ਦੇ ਪੁੱਜਣ ਦਾ ਯਤਨ ਕਰਦੇ ਹਾਂ। ਬਚਪਨੇ ਤੋਂ ਹੀ



ਅਸੀ ਨਵੀ ਤੋਂ ਨਵੀਂ ਜਾਣਕਾਰੀ ਜੋੜਦੇ ਜਾਂਦੇ ਹਾਂ ਇਕੱਤਰ ਕਰਦੇ ਜਾਂਦੇ ਹਾਂ ਅਤੇ ਅਸਲੀਅਤ ਬਾਰੇ ਆਪਣਾ ਨਜ਼ਰੀਆ ਬਦਲਦੇ ਜਾਂਦੇ ਹਾਂ। ਜਾਂ ਇਹ ਕਹਿ ਲਵੋ ਕਿ ਅਸਲੀਅਤ ਦੇ ਅਸਲੋਂ ਹੋਰ ਨੇੜੇ ਹੋਣ ਦੇ ਯਤਨਾਂ ਵਿੱਚ ਰੁੱਝੇ ਰਹਿੰਦੇ ਹਾਂ, ਸਾਡਾ ਇਹ ਪੜਤਾਲੀਆ ਧਾਰਨਾ ਨਿਰੰਤਰ ਮਰਦੇ ਦਮ ਤੱਕ ਚਲਦਾ ਰਹਿੰਦਾ ਹੈ। ਕਿਸੇ ਵੀ ਸਥਾਈ ਧਾਰਨਾ ਦਾ ਪੈਰੋਕਾਰ ਜਦ ਕੇਵਲ ਇੱਕੋ ਵਿਚਾਰ ਤੇ ਕੇਂਦਰਤ ਹੋਕੇ ਇਸ ਪੜਤਾਲੀਆ ਧਾਰਨਾ ਦੇ ਸਰੋਤ ਨੂੰ ਸੁਨਾ ਬਹਿੰਦਾ ਹੈ ਤਾਂ ਉਸਦੀ ਸਥਿਤੀ ਖੜੇ ਪਾਣੀ ਵਰਗੀ ਹੋ ਜਾਂਦੀ ਹੈ। ਮਨੁੱਖ ਜੋ ਤਰਕਸ਼ੀਲ ਨਜ਼ਰੀਏ ਦਾ ਧਾਰਨੀ ਹੈ ਉਹ ਆਪਣੀ ਅੰਦਰਲੀ ਸਮਝ ਅਤੇ ਬਹਰੋਂ ਪਰਾਪਤ ਸੂਚਨਾ ਤੇ ਅਧਾਰਤ ਨਵੀ ਤੋਂ ਨਵੀ ਧਾਰਨਾਂ ਤਹਿ ਕਰਦਾ ਜਾਂਦਾ ਹੈ ਅਤੇ ਆਪਣੇ ਵਿਚਾਰਾਂ ਵਿੱਚ ਹੋਰ ਪ੍ਰਪੱਕਤਾ ਲਿਆਕੇ ਅਸਲੀਅਤ ਦੇ ਹੋਰ ਨੇੜੇ ਢੁੱਕਣ ਦੀ ਪ੍ਰਕਿਰਿਆ ਵਿੱਚ ਪਇਆ ਰਹਿੰਦਾ ਹੈ। ਸਾਡਾ ਦਿਮਾਗ ਲਗਾਤਾਰ ਬਾਹਰੋ ਪਰਾਪਤ ਪ੍ਰਤਿਬਿੰਬਾਂ ਤੇ ਅਧਾਰਤ ਸੂਚਨਾਂ ਦਾ ਵਿਸ਼ਲੇਸ਼ਣ ਕਰਨ ਦੀ ਪ੍ਰਕਿਰਿਆ ਵਿੱਚ ਪਇਆ ਰਹਿੰਦਾ ਹੈ ਅਤੇ ਸਮੇਂ ਸਮੇਂ ਤੇ ਪਰਾਪਤ ਜਾਣਕਾਰੀ ਨੂੰ ਆਪਣੇ ਵਿਚਾਰ ਖਜਾਨੇ ਵਿੱਚ ਭੰਡਾਰ ਕਰ ਲੈਂਦਾ ਹੈ।

ਫਿਰ ਇੱਕ ਹੋਰ ਸੁਆਲ ਪੈਦਾ ਹੋ ਜਾਂਦਾ ਹੈ ਕਿ ਉਦੋਂ ਕੀ ਵਾਰਪਦਾ ਹੈ ਜਦ ਸਾਡਾ ਦਿਮਾਗ ਕਿਸੇ ਪ੍ਰਤਿਬਿੰਬ ਦਾ ਅਨੁਮਾਨ ਗਲਤ ਲਾ ਬੈਠਦਾ ਹੈ? ਕੀ ਅਜਿਹੇ ਸਮੇਂ ਅਸੀਂ ਕਹਿ ਸਕਦੇ ਹਾਂ ਕਿ ਇਹ ਸਾਡੇ ਦਿਮਾਗ ਦੀ ਗਲਤੀ ਹੈ। ਕਈ ਵਾਰ ਇਹ ਕਿਸੇ ਵਸਤੂ ਪ੍ਰਤੀ ਧਾਰਨਾ ਤਹਿ ਕਰਦੇ ਸਮੇਂ ਪਰਾਪਤ ਸੂਚਨਾ ਨੂੰ ਰੂ-ਬ-ਰੂ ਉਸੇਤਰਾਂ ਅਪਨਾ ਲੈਂਦਾ ਹੈ ਜਿਸ ਤਰਾਂ ਦੀ ਇਸ ਨੂੰ ਮਨਿਆ ਜਾਂਦਾ ਹੈ। ਇਥੇ ਦ੍ਰਿਸ਼ਟੀ ਲਾਈਨਾਂ ਭਾਵ ਨਜ਼ਰ ਦੁਆਰਾ ਪ੍ਰਾਪਤ ਸੂਚਨਾ ਨੂੰ ਬਿਨਾ ਵਿਸ਼ਲੇਸ਼ਣ ਦੇ ਹੀ ਅਪਨਾ ਲਿਆ ਜਾਂਦਾ ਹੈ ਭਾਵ ਨਜ਼ਰ ਤੋਂ ਪ੍ਰਾਪਤ ਸੂਚਨਾ ਨੂੰ ਹੀ ਸਚਾਈ ਮੰਨ ਲਿਆ ਜਾਂਦਾ ਹੈ। ਫਿਰ ਕਸੂਰ ਕਿਸਦਾ ਹੋਇਆ?

ਬਹੁਤ ਸਾਰੇ ਭਰਮਾਂ ਭੁਲੇਖਿਆਂ ਦਾ ਅਧਾਰ ਤਾਂ ਇਹ ਗੱਲ ਬਣਦੀ ਹੈ ਕਿ ਤੁਸੀਂ ਵੇਖਦੇ ਕਿਸ ਤਰਾਂ ਹੋ। ਸਰਸਰੀ ਜਾਂ ਨੀਝ ਨਾਲ। ਜਿਸ ਤਰਾਂ ਜਦ ਅਸੀ ਅਖਬਾਰ ਤੇ ਛਪੀ ਫੋਟੋ ਸਰਸਰੀ ਰੂਪ ਵਿੱਚ ਵੇਖਦੇ ਹਾਂ ਤੇ ਇਹ ਵਧੇਰੇ ਸਾਫ ਅਤੇ ਢੁਕਵੀਂ ਲਗੇਗੀ। ਪ੍ਰੰਤੂ ਜੇ ਇਸ ਨੂੰ ਦੁਆਰਾ ਧਿਆਨ ਨਾਲ ਜਾਂ ਨੀਝ ਨਾਲ ਵੇਖਿਆ ਜਾਵੇ ਤਾਂ ਇਸ ਵਿੱਚ ਨਿੱਕੀਆਂ-ਨਿੱਕੀਆਂ ਬਰੀਕ ਬਿੰਦੀਆਂ ਇਸ ਦਾ ਅਸਲੀ ਪ੍ਰੰਤੂ ਕੁਝ ਧੁੰਦਲਾ ਅਕਸ ਪੇਸ਼ ਕਰਨ ਗੀਆਂ ਤੇ ਉਹ ਤਸਵੀਰ ਤੁਹਾਨੂੰ ਪਹਿਲਾਂ ਵਰਗੀ ਨਜ਼ਰ ਨਹੀਂ ਆਵੇਗੀ। ਇੱਥੇ ਦਿਮਾਗ ਵੱਲੋਂ ਵਿਸ਼ਲੇਸ਼ਣ ਕਰਨ ਲਈ ਵੀ ਕੁਝ ਸਮਾਂ ਮਿਲ ਜ਼ਾਂਦਾ ਹੈ। ਕਿ ਕੁਝ ਸ਼ਕਲਾਂ ਅਜਿਹਿਆਂ ਵੀ ਹੋ ਸਕਦੀਆਂ ਹਨ ਜਿਹੜੀਆਂ ਸਾਡੇ ਦਿਮਾਗਂ ਅੰਦਰ ਬਣਦੇ ਪ੍ਰਤੀਬਿੰਬ ਦਾ ਸਹਿ ਕਿਆਸ ਲਾਉਣ ਵਿੱਚ ਭੰਬਲ ਭੂਸਾ ਪੈਦਾ ਕਰਦੀਆਂ ਹਨ ?

ਕੁਝ ਅਜਿਹਿਆਂ ਜੁਮੈਟਰੀ ਦੀਆਂ ਵੰਨਗੀਆਂ ਦੀਆਂ ਸ਼ਕਲਾਂ ਮਿਲਦੀਆਂ ਹਨ ਜਿਨਾਂ ਦੀ ਦਿਮਾਗ ਸਹੀ ਅਤੇ ਉਚਿਤ ਤਸਵੀਰ ਬਨਾਂਉਦੇ ਸਮੇ ਟਪਲਾ ਖਾ ਜਾਂਦਾ ਹੈ। ਜਿਸ ਤਰਾਂ ਜਦ ਅਸੀ ਕਿਸੇ ਸਰਕਲ (ਘੇਰੇ) ਨੂੰ ਨਾਪਦੇ ਹਾਂ ਕੇ ਇਹ ਜਿਨਾਂ ਹੈ ਉਸ ਤੋਂ ਕੁਝ ਛੋਟਾ ਹੈ। ਇਸ ਤਰਾਂ ਦਾ ਭਰਮ ਪਾਲਣਾ ਸਧਾਰਨ ਜਿਹੀ ਗੱਲ ਹੈ। ਇਸੇ ਤਰਾਂ ਕਿਸੇ ਡੱਬੀ (ਵਰਗਾਕਾਰੀ) ਸ਼ਕਲ ਦਾ ਲੰਬਾਈ ਅਤੇ ਚੋੜਾਈ ਦੇ ਦਾਅ ਤੇ ਵਖਰੇਵਾਂ ਲੱਗਣ ਦਾ ਭਰਮ ਪੈ ਸਕਦਾ ਹੈ। ਜਿਸ ਤਰਾ ਜਿਉ ਹਿ ਇਸ ਵਰਗਾਕਾਰ ਡੱਬੀ ਨੂੰ ਅਸੀਂ ਸਥਿਤੀ ਤੋਂ ਹਿਲਾਂਉਦਿਆਂ ਵੇਖਣ ਨਾਲ ਇਸ ਦੀ ਸ਼ਕਲ ਹੋਰ ਗੁੰਝਲਦਾਰ ਲੱਗਣ ਲੱਗ ਸਕਦੀ ਹੈ। ਜਦੋਂ ਅਸੀਂ ਡੱਬੀਆਂ ਨੂੰ ਇਹਨਾਂ ਦੇ ਕਿਨਾਰੇ ਪਰਨੇ ਖੜੇ ਕਰਕੇ ਵੇ ਖਦੇ ਹਾਂ ਤਾਂ ਇਹਨਾਂ ਦੀਆਂ ਸਿੱਧਿਆਂ ਲਾਈਆਂ ਕੁਝ ਲੰਬੀਆਂ ਲੱਗ ਜਾਂਦੀਆਂ ਹਨ। ਇਸ ਤਰਾਂ ਅਸਲੀਅਤ ਬਦਲੀ ਲੱਗਦੀ ਹੈ।

ਹਿਲਦੀਆਂ ਜੁਲਦੀਆਂ ਡੱਬੀਆਂ ਦੀਆਂ ਲਾਇਨਾਂ ਹੋਰ ਵੀ ਵਧੇਰੇ ਗੁੰਝਲਦਾਰ ਅਤੇ ਮੁਸ਼ਕਿਲ ਹੋ ਜਾਂਦੀਆਂ ਹਨ। ਦਿਮਾਗੀ ਪੜਤਾਲ ਲਈ। ਤਸਵੀਰਾਂ ਵਿੱਚ ਹਿਲਦੀਆਂ ਜੁਲਦੀਆਂ ਲਾਈਨਾਂ ਇਸ ਤਰਾਂ ਭਾਸਦੀਆਂ ਹਨ ਕਿ ਦਿਮਾਗ ਇਹਨਾਂ ਵਿਸ਼ੇਸ਼ ਸ਼ਕਲਾਂ ਦੇ ਪੈਟਰਨਾਂ ਦਾ ਬੋਧ ਬਨਾਉਣ ਦਾ ਯਤਨ ਕਰਦਾ ਇਸ ਨਤੀਜੇ ਤੇ ਪਹੁੰਚਦਾ ਲੱਗਦਾ ਹੈਂ।

ਜਦ ਗੱਡੀ ਰੁਕ ਜਾਂਦੀ ਹੈ ਤਾਂ ਬਾਹਰੀ ਸੀਨ ਉਲਟ ਪਾਸੇ ਚੱਲਦੇ ਕਿਉਂ ਲੱਗਦੇ ਹਨ ? ਇਸ ਇਕ ਗੱਡੀ ਦੇ ਬਾਦ

ਦੇ ਪ੍ਰਭਾਵਾਂ ਦੇ ਭਰਮ ਦੀ ਵਧੀਆ ਉਦਾਹਰਣ ਹੈ। ਜਿਸ ਨੂੰ ਝਰਨੇ ਦਾ ਭਰਮ ਵੀ ਕਿਹਾ ਜਾਂਦਾ ਹੈ। ਇਕ ਅੰਗਰੇਜ਼ ਵਿਗਿਆਨੀ ਰਾਹੀਂ ਇਸ ਦ੍ਰਿਸ਼ਟੀ ਸੰਬੰਧੀ ਵਿਸ਼ੇਸ਼ ਵਰਤਾਰੇ ਨੂੰ ਇਹ ਨਾਮ 1834 ਵਿੱਚ ਦਿੱਤਾ ਗਿਆ। ਆਪਣੇ ਤਜ਼ਰਬੇ ਦੌਰਾਨ ਇਸ ਵਿਗਿਆਨੀ ਨੇ ਲੰਬਾ ਸਮਾਂ ਆਪਣੀ ਨਜ਼ਰ ਝਰਨੇ ਦੇ ਡਿਗ ਰਹੇ ਪਾਣੀ ਉਪਰ ਟਿਕਾਈ ਰੱਖੀ ਅਤੇ ਫਿਰ ਨਦੀ ਵੱਲ ਨਜ਼ਰ ਮਾਰਨ ਤੇ ਉਸਨੂੰ ਲੱਗਿਆ ਕਿ ਜਿਵੇਂ ਉਸਦੇ ਆਲੇ ਦੁਆਲੇ ਨਦੀ ਦਾ ਪਾਣੀ ਚੱੜ੍ਹ ਰਿਹਾ ਹੋਵੇ।

ਸਰੀਰ ਵਿਗਿਆਨੀਆਂ ਦਾ ਵਿਚਾਰ ਹੈ ਕਿ ਇਹ ਕੇਵਲ ਉਸੇ ਕਿਸਮ ਦਾ ਪ੍ਰਤੀਕਰਮ ਹੈ ਜਿਸ ਤਰਾਂ ਵੱਖ-ਵੱਖ ਰੰਗਾਂ ਵਾਲੀ ਚਕਰੀ ਘੁਮਣ ਤੋਂ ਬਾਅਦ ਮਿਕਸ ਹੋਏ ਰੰਗਾਂ ਦਾ ਭਰਮ ਦਿਮਾਗ ਅੰਦਰਲਾ ਹਰੇਕ ਨਰਵ ਸੈਲ ਜਿਹੜਾ ਅੱਗੇ ਵੱਲ ਚੱਲ ਰਹੀ ਗਤੀ ਤੇ ਪ੍ਰੋਗਰਾਮਾਂ ਨੂੰ ਵਾਚਨ ਵਿੱਚ ਰੁੱਝਾ ਹੁੰਦਾ ਹੈ। ਭਾਵ ਦਿਮਾਗ ਅੱਗੇ ਵੱਲ ਵੱਧ ਰਹੀ ਗਤੀ ਤੇ ਕੇਂਦਰਿਤ ਹੋਇਆ ਹੁੰਦਾ ਹੈ। ਪਿਛਾਂ ਵੱਲ ਮੁੜਨ ਵਾਲੀ ਗੱਡੀ ਲਈ ਵੱਖਰੇ ਨਰਵ ਸੈਲ ਹੁੰਦੇ ਹਨ। ਅਚਾਨਕ ਅਗਾਂਹ ਵੱਲ ਤੇਜ਼ ਰਫਤਾਰ ਗੱਡੀ ਦੀ ਚਾਲ ਦੇ ਅਚਾਨਕ ਰੁਕਨ ਦੇ ਇਹਨਾਂ ਦੋਹਾਂ ਸੈਲਾਂ ਅੰਦਰ ਅਸਤੁਲਨ ਪੈਦਾ ਹੋ ਜਾਂਦਾ ਹੈ। ਇਹਨਾਂ ਦੀ ਸਵੇਦਨਸ਼ੀਲਤਾ ਲੜਖੜਾ ਜਾਂਦੀ ਹੈ। ਇਸ ਤਰਾਂ ਸਾਡਾ ਦਿਮਾਗ ਨਤੀਜੇ ਤੇ ਤੌਰ ਕੁਝ ਪਲਾਂ ਲਈ ਚੱਲ ਰਹੀ ਪਹਿਲੀ ਚਿਤਰ ਚਾਲ ਤੇ ਹੀ ਕੇਂਦਰਿਤ ਹੋਇਆ ਰਹਿੰਦਾ ਹੈ। ਪਰੰਤੂ ਉਲਟ ਦਿਸ਼ਾ ਵੱਲ ਅਜਿਹਾ ਤਜ਼ਰਬਾ ਤੁਸੀ ਬੱਚਿਆਂ ਵਾਂਗ ਘੁਮਾਟਿਆਂ ਲੈਂਦਿਆਂ ਹੀ ਕਰ ਸਦਗੇ ਹੋ।

ਕਿ ਇਸ ਤਰਾਂ ਤੇ ਦ੍ਰਿਸ਼ਟੀ ਭਰਮ ਚਲਾਕੀਆਂ ਲਈ ਵਰਤੇ ਜਾ ਸਕਦੇ ਹਨ ?

ਇਹ ਇਕ ਬਹੁਤ ਹੀ ਦਿਲਚਸਪ ਵਰਤਾਰਾ ਹੈ। ਇਸ ਦੀ ਵਰਤੋਂ ਕਈ ਵਰ ਮਨੁੱਖ ਤਾਂ ਕਿ ਜਾਨਵਰਾਂ ਦੁਆਰਾ ਆਪਣੇ ਬਚਾਉ ਲਈ ਵੀ ਕਰ ਲਈ ਜਾਂਦੀ ਹੈ। ਜਾਨਵਰ ਆਪਣੇ ਦੁਸ਼ਮਣ ਜਾਂ ਸ਼ਿਕਾਰੀ ਤੋਂ ਬਚਣ ਲਈ ਅਜਿਹਾ ਕਰਦੇ ਹਨ। ਉਦਾਹਰਣ ਵਜੋਂ ਇਕ ਤੇਜ਼ ਰਫਤਾਰ ਜਾ ਰਿਹਾ ਖਰਗੋਸ਼ ਜਿਸਦਾ ਪਿੱਛਾ ਸ਼ਿਕਾਰੀ ਕੁੱਤਾ ਕਰ ਰਿਹਾ ਹੈ ਅਚਾਨਕ ਇਕ ਦੱਮ ਪਾਸੇ ਹੱਟ ਕੇ ਰੁੱਕਨ ਦਾ ਅਤੇ ਪਿੱਛੇ ਵੱਲ ਮੁੜਨ ਦਾ ਯਤਨ ਕਰਕੇ ਕੁੱਤੇ ਨੂੰ ਭੰਬਲ ਭੂਸੇ ਭਾਵ ਇਸ ਝਰਨਾਮਈ ਭਰਮ ਵਿੱਚ ਪਾ ਕੇ ਬੱਚ ਸਕਦਾ ਹੈ ਜਾਂ ਪਿਛਲੇ ਪਾਸੇ ਛੁੱਪ ਕੇ ਅਜਿਹਾ ਕਰਦਾ ਹੈ। ਗਤੀਕਾਰਨ ਬਣੀ ਕੁਦਰਤੀ ਸ਼ਕਲ ਪਿੱਛਲਖੁਰੀ ਮੋੜਨੀ ਮੁਸ਼ਕਲ ਹੋ ਜਾਂਦੀ ਹੈ ਅਤੇ ਅੱਖਾਂ ਠੀਕ ਅੰਦਾਜ਼ਾ ਨਹੀਂ ਲਾ ਸਕਦਿਆਂ ਅਤੇ ਇਕ ਭਰਮ ਜਾਲ ਦਾ ਸ਼ਿਕਾਰ ਹੋ ਜਾਂਦੀਆਂ ਹਨ ਜਿਹਨਾਂ ਦਾ ਕਾਰਨ ਇਹ ਗਤੀ ਹੈ। ਇਸ ਤਰਾਂ ਜਾਨਵਰ ਅਗਾਂਹ ਤੇ ਪਿਛਾਂਹ ਵਿਚਲੇ ਫਰਕ ਦਾ ਲਾਹਾ ਲੈ ਜਾਂਦੇ ਹਨ। ਅਸੀਂ ਲਾਲ ਰੰਗ ਵਾਲੀ ਇਮਾਰਤ ਤੇ ਲਮਕਦੀ ਚਿੱਟੀ ਰਿਬਨ ਦੀ ਹਿਲਜੁਲ ਅਸਾਨੀ ਨਾਲ ਵੇਖ ਸਕਦੇ ਹਾਂ। ਜਦੋਂ ਕਿ ਲਾਲ ਰੰਗ ਦੀ ਰਿਬਨ ਇਮਾਰਤ ਦੇ ਰੰਗ ਨਾਲ ਮਿਕਸ ਹੋ ਜਾਣ ਭੁਲੇਖਾ ਖੜਾ ਕਰਦੀ ਹੈ। ਚਿੱਟੇ ਪਤੰਗੇ ਕਿਸੇ ਪਿੱਛਾ ਕਰ ਰਹੇ ਪੰਛੀ ਤੋਂ ਆਪਣੇ ਬਚਾਅ ਲਈ ਕਿਸੇ ਚਿੱਟੀ ਪੱਟੀ ਵਾਲੀ ਫੁੱਲਾਂ ਦੀ ਕਿਆਰੀ ਵਿਚ ਵਧੇਰੇ ਸੁਰੱਖਿਅਤ ਹੋ ਜਾਣਗੇ ਕਿਉਂਕਿ ਪਿੱਛਾ ਕਰ ਰਹੇ ਪੰਛੀ ਦੇ ਦਿਮਾਗ ਅੰਦਰ ਪਹਿਲਾਂ ਉਭਰੀ ਪਿੱਠ ਭੂਮੀ ਪਤੰਗੇ ਦੇ ਚਿੱਟੀ ਪੱਟੀ ਵਿੱਚ ਜਾ ਵੜਨ ਤੋਂ ਬਾਦ ਅਚਾਨਕ ਆਈ ਰੋਕ ਤੇ ਵੀ ਨਿਰੰਤਰ ਕੁਝ ਪਲਾਂ ਲਈ ਬਣੀ ਰਹਿੰਦੀ ਹੈ।

ਅੱਖ ਦੀ ਇੱਕ ਹੋਰ ਵਿਸ਼ੇਸ਼ਤਾ ਇਸ ਹੈ ਕਿ ਪੈਟਰਨਾਂ ਦੀ ਲਗਾਤਾਰਤਾ ਨੂੰ ਵੀ ਵਾਚਦੀ ਹੈ। ਮੰਨ ਲਵੋ ਕਿ ਅਸੀ ਉਸ ਇਮਾਰਤ ਨੂੰ ਲਾਲ ਅਤੇ ਚਿੱਟੀਆਂ ਪੱਟੀਆਂ ਦੇ ਰੰਗਾਂ ਵਿੱਚ ਤਿਰਛੇਦਾਅ ਢੰਗ ਨਾਲ ਪੇਂਟ ਕਰ ਦਿੰਦੇ ਹਾਂ ਤਾਂ ਦੂਰੋਂ ਅੱਖ ਲਈ ਚਿੱਟੀ ਪੱਟੀ ਨੂੰ ਨਿਖੇੜਨਾ ਮੁਸ਼ਕਿਲ ਹੋ ਜਾਵੇਗਾ। ਕਿਉਂ ਦੋਵਾਂ ਵਿਚਲਾ ਫਰਕ ਅਭੇਦ ਹੋ ਜਾਵੇ ਗਾ। ਅਸਪਸ਼ਟਤਾ ਸਮੇ ਇਹ ਅੱਖ ਦੇ ਰਾਹੀਂ ਪੈਟਰਨਾਂ ਦੀ ਲਗਾਤਾਰਤਾ ਵਿੱਚ ਵਾਚਨ ਦਾ ਰੁਝਾਨ ਹੈ।

ਕੁਦਰਤ ਵਿੱਚ ਇਕ ਜਾਨਵਰ ਦੀ ਪੈਟਰਨ ਦੀ ਲਗਾਤਾਰਤਾ (Continuity of Pattern). ਉਸਦੇ ਵਾਤਾਵਰਨ ਦੇ ਸੰਦਰਭ ਵਿੱਚ, ਨੂੰ ਚਿਤਰਮਿਤਰੇ ਰੰਗਾਂ ਦੀ ਸੁਰੱਖਿਅਤਤਾ ਕਿਹਾ ਜਾਂਦਾ ਹੈ ਜਾਂ ਜਾਨਵਰਾਂ ਦੇ ਭੁਲਾਂਦਰੇ ਰਾਹੀ ਬਚਾਉ ਦੇ ਰੂਪ ਵਿੱਚ ਲਿਆ ਜਾਂਦਾ ਹੈ। ਅਸੀ ਮਿਲਟਰੀ ਦੁਆਰਾ ਸੁਰੱਖਿਆ ਸਾਧਨਾਂ ਵਜੋਂ ਵੀ ਇਸ ਨੂੰ ਵਰਤ ਕੇ ਵੇਖਦੇ ਹਾਂ। ਰੇਗਿਸਤਾਨੀ ਇਲਾਕਿਆਂ ਵਿੱਚ ਫੌਜੀਆਂ ਦੀ ਵਰਦੀ ਆਮ ਤੌਰ ਉਪਰ ਖਾਕੀ ਰੰਗ ਦੀ ਹੀ ਹੁੰਦੀ ਹੈ। ਜਦੋਂ ਕਿ ਮੈਦਾਨੀ ਹਰੇ ਭਰੇ ਇਲਾਕਿਆਂ ਲਈ ਹਰੀ ਡੱਬੀ ਦਾਰ। ਰਾਤ ਸਮੇਂ ਕਮਾਂਡੋ ਦਸਤਿਆਂ ਦੁਆਰਾ ਪਾਈਆਂ ਵਰਦੀਆਂ ਦਾ ਰੰਗ ਕਾਲਾ ਇਸ ਕਰਕੇ ਰੱਖਿਆ ਜਾਂਦਾ ਹੈ।





# ਖੂਨ ਦੀ ਕਮੀ ਦੀ ਸੱਮਸਿਆ

ਡਾ. ਰਾਮ ਕੁਮਾਰ

ਡਾ. ਸਾਹਿਬ ਮੇਰਾ ਕੰਮ ਵਿਚ ਜੀ ਨਹੀਂ ਲੱਗਦਾ। ਮੈ ਇਕਾਗਰ ਚਿੱਤ ਹੋ ਕੇ ਕੰਮ ਨਹੀ ਕਰ ਸਕਦੀ। ਮੈ ਸਾਰਾ ਦਿਨ ਥੱਕੀ ਥੱਕੀ ਜਿਹੀ ਰਹਿੰਦੀ ਹਾਂ। ਜਦ ਦਾ ਛੋਟਾ ਜੰਮਿਆ ਹੈ ਉਦੋਂ ਤੋਂ ਹੀ ਬਹੁਤ ਥੱਕੀ ਥੱਕੀ ਰਹਿੰਦੀ। ਲੱਗਦਾ ਹੈ ਕਿ ਸਰੀਰ ਦੇ ਹਰ ਅੰਗ ਵਿਚ ਦਰਦ ਜਿਹਾ ਵੜ ਗਿਆ ਹੈ। ਅਤੇ ਇਹ ਹਮੇ ਸਾਂ ਟੁੱਟਦਾ ਜਿਹਾ ਰਹਿੰਦਾ ਹੈ। ਥੋੜ੍ਹਾ ਜਿਹਾ ਵੀ ਚੱਲਾਂ ਤਾਂ ਸਾਹ ਚੜ੍ਹਨ ਲਗਦਾ ਹੈ ਅਤੇ ਦਿਲ ਜੋਰ ਜੋਰ ਨਾਲ ਧੜਕਦਾ ਮਹਿਸੂਸ ਹੁੰਦਾ ਹੈ। ਮੇਰੇ ਸਰੀਰ ਵਿਚੋਂ ਜਾਨ ਅਤੇ ਆਨੰਦ ਕੋਈ ਕੱਢ ਕੇ ਲੈ ਗਿਆ ਲਗਦਾ ਹੈ। ਨਾ ਤਾਂ ਮੈ ਆਪਣੇ ਪਤੀ ਦੀਆਂ ਇੱਛਾਵਾਂ ਵੱਲ ਧਿਆਨ ਦੇ ਸਕਦੀ ਹਾਂ ਅਤੇ ਨਾ ਬੱਚੇ ਦੀ ਦੇਖ ਭਾਲ ਕਰ ਸਕਦੀ ਹਾਂ। ਜਿਸ ਸਕੂਲ ਵਿਚ ਮੈਂ ਅਧਿਆਪਕਾ ਹਾਂ, ਉਥੋ ਦੀ ਪ੍ਰਿੰਸੀਪਲ ਮੇਰੇ ਨਾਲ ਅਲੱਗ ਨਾਰਾਜ਼ ਹੈ ਕਿਉਂਕਿ ਮੈ ਅਕਸਰ ਬਿਮਾਰੀ ਦੀ ਛੁੱਟੀ ਤੇ ਰਹਿੰਦੀ ਹਾਂ। ਕਈ ਡਾਕਟਰਾਂ ਨੂੰ ਦਿਖਾਇਆ ਹੈ। ਸਭ ਦੀ ਇਹੋ ਰਾਇ ਹੈ ਕਿ ਮੈਨੂੰ ਕੋਈ ਖਾਸ ਰੋਗ ਨਹੀ ਹੈ।

ਹੁਣ ਤੁਸੀ ਹੀ ਦੱਸੋ ਕਿ ਮੈਨੂੰ ਕੀ ਰੋਗ ਹੈ? ਕੀ ਮੈ ਬਹਾਨਾ ਬਣਾ ਰਹੀ ਹਾਂ? ਕੀ ਮੈ ਆਪਣੇ ਛੋਟੇ ਬੱਚੇ ਨੂੰ ਵੱਡਾ ਹੁੰਦਾ ਦੇਖਣ ਲਈ ਜਿਉਂਦੀ ਵੀ ਰਹਾਂਗੀ ਜਾਂ ਨਹੀ? ਸ੍ਰੀਮਤੀ ਰਮਾ ਗੁਪਤਾ ਨੇ ਆਪਣੀ ਦੁੱਖ ਭਰੀ ਕਹਾਣੀ ਮੈਨੂੰ ਇਕੋ ਸਾਹੇ ਸੁਣਾਈ। ਉਸ ਦੀ ਆਮ ਜਾਚ ਤੋ ਪਿਛੋਂ ਮੈਨੂੰ ਇਸ ਨਤੀਜੇ ਤੇ ਪਹੁੰਚਣ ਵਿਚ ਦੇਰੀ ਨਾ ਲੱਗੀ ਕਿ ਉਸ ਨੂੰ ਅਸਲ ਵਿਚ ਕੋਈ ਰੋਗ ਤਾਂ ਨਹੀ ਪਰ ਸਰੀਰ ਵਿਚ ਖੂਨ ਦੀ ਕਮੀ ਸੀ। ਇਹ ਕਮੀ ਹੋਲੀ ਹੋਲੀ ਵਧਦੀ ਗਈ। ਕੁਝ ਤਾਂ ਉਚਿਤ ਖੁਰਾਕ ਨਾ ਖਾਣ ਕਾਰਨ ਅਤੇ ਕੁਝ ਗਰਭ ਅਵਸਥਾ ਅਤੇ ਪ੍ਰਸੂਤ ਵਿਚ ਖੂਨ ਦੀ ਕਮੀ ਹੋ ਜਾਣ ਕਾਰਨ।

ਹੁਣ ਉਸ ਦੇ ਚਿਹਰੇ ਦਾ ਰੰਗ ਪੀਲਾ ਪੈਂਦਾ ਜਾ ਰਿਹਾ ਹੈ। ਉਸ ਦੇ ਨਹੁੰਆਂ, ਹੱਥਾਂ, ਜੀਭ ਅਤੇ ਅੱਖਾਂ ਦੀ ਝਿੱਲੀ ਤੇ ਲਾਲੀ ਦਾ ਰੰਗ ਅਲੋਪ ਹੋ ਗਿਆ ਹੈ ਅਤੇ ਉਸ ਦੀ ਥਾਂ ਪੀਲੇਪਣ ਨੇ ਲੈ ਲਿਆ ਹੈ। ਪੀਲੇਪਣ ਦੇ ਨਾਲ ਹੀ ਕਮਜੋਰੀ ਅਤੇ ਥਕਾਵਟ ਉਸ ਦੇ ਸਰੀਰ ਵਿਚ ਘਰ ਕਰ ਗਈ ਹੈ। ਖੂਨ ਦੀ ਜਾਂਚ ਕਰਨ ਤੇ ਉਸ ਦੇ ਲਹੂ ਵਿਚੋਂ ਹੇਮੋਗਲੋਬਿਨ ਤੱਤ ਦੀ ਘਾਟ ਦਾ ਪਤਾ ਲਗਾ ਕਿ ਲਾਲ ਕਣ ਛੋਟੇ ਤੇ ਰੰਗਹੀਣ ਹੋ ਗਏ ਹਨ। ਉਸ ਨੂੰ ਖੂਨ ਦੀ ਕਮੀ ਹੈ। ਕਿਸੇ ਵਿਅਕਤੀ ਦਾ ਸਾਧਾਰਣ ਹੇਮੋਗਲੋਬਿਨ 14 ਗ੍ਰਾਮ ਪ੍ਰੀਤਸ਼ਤ ਅਤੇ ਲਾਲ ਕਣਾਂ ਦੀ ਸੰਖਿਆ ਪੰਜਾਹ ਲੱਖ ਪ੍ਰਤੀ ਘਣ ਮਿਲੀਮੀਟਰ ਹੁੰਦੀ ਹੈ। ਜੇ ਇਨ੍ਹਾਂ ਦੋਹਾਂ ਜਾਂ ਇੱਕ ਵਿਚੋਂ ਕੋਈ ਘਟੇ ਤਾਂ ਇਸ ਨੂੰ ਖੂਨ ਦੀ ਕਮੀ ਕਿਹਾ ਜਾਂਦਾ ਹੈ। ਖੂਨ ਜਾਂਚ ਤੋਂ ਖੂਨ ਦੀ ਕਮੀ ਦੀ ਕਿਸਮ ਅਤੇ ਕਾਰਣ ਦਾ ਪਤਾ ਚਲ ਸਕਦਾ ਹੈ।

## ਕਾਰਣ :-

ਸਰੀਰ ਦੇ ਖੂਨ ਦਾ ਵਹਿ ਜਾਣਾ ਜਿਵੇਂ ਕਿ ਸੱਟ ਅਪਰੇਸ਼ਨ, ਬਵਾਸੀਰ, ਗਰਭਪਾਤ ਜਾਂ ਪ੍ਰਸੂਤੀ, ਪੇਟ ਵਿਚ ਖੂਨ ਚੂਸਣ ਵਾਲੇ ਕੀੜੇ ਆਦਿ। ਲਾਲ ਕਣਾਂ ਦੀ ਬਣਤਰ ਵਿਚ ਕਮੀ ਹੋਣੀ। ਪੌਸਟਿਕ ਤੱਤਾਂ ਦੀ ਕਮੀ ਕਾਰਣ ਜਾਂ ਕਿਸੇ ਮਾੜੇ ਕੰਮ ਕਾਰਣ ਜਿਵੇਂ ਕਿ ਸੰਕਾਰਮਣ, ਗੁਰਦਾ ਰੋਗ, ਜਿਗਰ ਰੋਗ, ਕੈਂਸਰ, ਅਰਥਰਾਈਟਸ, ਕੁਝ ਵਿਸ਼ੈਲੀਆਂ ਦਵਾਈਆਂ ਜਾਂ ਹੋਰ ਪਦਾਰਥਾਂ ਕਾਰਣ, ਹਾਰਮੋਨਜ਼ ਦੀ ਕਮੀ ਕਾਰਨ ਆਦਿ। ਲਾਲ ਕਣਾਂ ਦੇ ਵੱਧ ਨਸ਼ਟ ਹੋਣ ਕਾਰਣ ਜਿਵੇਂ ਕਿ ਲਾਲ ਕਣਾਂ ਦੇ ਆਕਾਰ ਵਿਚ ਕਮੀ ਕਾਰਣ, ਦਵਾਈਆਂ ਆਦਿ ਦੇ ਮਾੜੇ ਪ੍ਰਭਾਵਾਂ ਕਾਰਣ, ਨਵੇਂ ਜੰਮੇ ਬੱਚੇ ਵਿਚ ਖੂਨ ਦੀ ਕਮੀ ਜਾਂ ਵਿਕਾਸ ਕਾਰਣ।

ਲੱਛਣ – ਥਕਾਵਟ , ਕਮਜ਼ੋਰੀ,ਚਿਹਰਾ ਪੀਲਾ ਅਤੇ ਫਿੱਕਾ ਪੈ ਜਾਣਾ। ਸਾਂਹ ਚੜਨਾ,ਦਿਲ ਦਾ ਜ਼ਿਆਦਾ ਧੜਕਣਾ,ਲੱਤਾਂ ਅਤੇ ਬਾਹਵਾਂ ਵਿੱਚ ਦਰਦ, ਚਿੜਚਿੜਾਪਨ,ਚੱਕਰ ਅਉਣੇ,ਸਿਰ ਦਰਦ,ਅੱਖਾਂ ਸਾਹਮਣੇ ਹਨੇਰਾ ਹੋਣਾ,ਕੰਮ ਵਿਚ ਜੀ ਨਾ ਲੱਗਣਾ,ਜ਼ਿਆਦਾ ਸਰਦੀ ਲੱਗਣੀ,ਬੇਚੈਨੀ,ਮੂਤਰ ਵਿਚ ਪ੍ਰੋਟੀਨ ਜਾਣਾ,ਇਸਤਰੀਆਂ ਵਿੱਚ ਮਾਹਵਾਰੀ ਸਧਾਰਣ ਤੋਂ ਜ਼ਿਆਦਾ ਆਉਣੀ,ਭੁੱਖ ਨਾ ਲੱਗਣੀ,ਜੀ ਕੱਚਾ ਰਹਿਣਾ,ਕਬਜ਼,ਪੇਟ ਵਿਚ ਗੈਸ,ਹਲਕਾ ਬੁਖਾਰ,ਚਮੜੀ ਦਾ ਮੁਰਝਾ ਜਾਣਾ,ਵਾਲ ਡਿੱਗਣੇ,ਜਿਗਰ ਅਤੇ ਤਿੱਲੀ ਦਾ ਆਕਾਰ ਵਧਣਾ ਆਦਿ।

**ਇਲਾਜ** :- ਰੋਗੀ ਦੀ ਜਾਂਚ ਅਤੇ ਉਸ ਦੇ ਖੂਨ ਆਦਿ ਦੀ ਜਾਂਚ ਤੋਂ ਪਿਛੋਂ ਖੂਨ ਦੀ ਕਮੀ ਦੀ ਕਿਸਮ ਅਤੇ ਉਸ ਦੇ ਸਹੀ ਕਾਰਣ ਪਤਾ ਲੱਗ ਜਾਣ 'ਤੇ ਉਸ ਦਾ ਸਹੀ ਇਲਾਜ ਕੀਤਾ ਜਾ

ਸਕਦਾ ਹੈ। ਪਹਿਲਾਂ ਤਾਂ ਜਿਸ ਕਰਕੇ ਖ਼ੂਨ ਦੀ ਕਮੀ ਹੋਈ ਹੈ, ਉਸ ਦਾ ਇਲਾਜ ਜਰੂਰੀ ਹੈ। ਜੇ ਸਰੀਰ ਦੇ ਕਿਸੇ ਭਾਗ ਵਿਚੋਂ ਖ਼ੂਨ ਦੀ ਕੋਈ ਹਾਨੀ ਹੋ ਰਹੀ ਹੈ ਤਾਂ ਓਸਨੂੰ ਰੋਕਣਾ ਹੋਵੇਗਾ। ਜੇ ਖ਼ੁਰਾਕ ਵਿੱਚ ਲੋਹਾ ਆਦਿ ਤੱਤਾਂ ਦੀ ਕਮੀ ਹੈ ਤਾਂ ਉਸਨੂੰ ਦੂਰ ਕਰਨਾ ਪਵੇਗਾ। ਜੇ ਸ਼ਰੀਰ ਵਿਚ ਕੋਈ ਹੋਰ ਰੋਗ ਹੈ ਤਾਂ ਉਸਦਾ ਇਲਾਜ ਵੀ ਕਰਨਾ ਪਵੇਗਾ। ਅੰਤੜੀ ਵਿਚ ਕੋਈ ਘਾਟ ਹੈ ਤਾਂ ਉਸ ਦਾ ਇਲਾਜ ਵੀ ਕਰਨਾ ਪਵੇਗਾ।

ਇਸ ਦੇ ਨਾਲ ਨਾਲ ਖ਼ੂਨ ਵਧਾਉਣ ਵਾਲੇ ਪਦਾਰਥ ਵੀ ਖਾਣੇ ਪੈਣਗੇ। ਖ਼ੂਨ ਵਧਾਉਣ ਵਾਲੇ ਪਦਾਰਥਾਂ ਵਿਚ ਲੋਹਾ ਤੱਤ ਸਭ ਤੋ ਉਪਰ ਆਉਂਦਾ ਹੈ। ਲੋਹਾ ਤੱਤ ਦੀਆਂ ਗੋਲੀਆਂ, ਕੈਪਸੂਲ, ਪੀਣ ਵਾਲੀਆਂ ਦਵਾਈਆਂ ਅਤੇ ਟੀਕੇ ਮਿਲਦੇ ਹਨ। ਲੋਹਾ ਤੱਤ ਵਧਾਉਣ ਲਈ ਵਿਟਾਮਿਨ 'ਸੀ' ਜਰੂਰ ਚਾਹੀਦਾ ਹੈ। ਕਿਉਂਕਿ ਇਸ ਨਾਲ ਲੋਹਾ ਤੱਤ ਅੰਤੜੀਆਂ ਵਿਚ ਬਹੁਤ ਵਧਦਾ ਹੈ। ਜੇ ਇਸ ਨਾਲ ਕੈਲਸੀਅਮ ਦਿੱਤਾ ਜਾਵੇ ਤਾਂ ਇਸ ਨਾਲ ਇਸ ਤੱਤ ਦੇ ਵੱਧਣ ਵਿਚ ਰੋਕ ਆਉਂਦੀ ਹੈ। ਇਸ ਲਈ ਲੋਹਾ ਭਰਪੂਰ ਦਵਾਈਆਂ ਦੁੱਧ ਨਾਲ ਨਾ ਲਈਆਂ ਜਾਣ ਅਤੇ ਕੈਲਸ਼ੀਅਮ ਭਰਪੂਰ ਦਵਾਈਆਂ ਵੀ ਅਲੱਗ ਸਮੇਂ ਤੇ ਦਿੱਤੀਆਂ ਜਾਣ। 6 ਮਹੀਨੇ ਦੀ ਉਮਰ ਤੋ ਲੈ ਕੇ ਪੂਰੇ ਬਚਪਨ ਵਿਚ ਲੋਹੇ ਦੀ ਅਵੱਸ਼ਕਤਾ ਰਹਿੰਦੀ ਹੈ। ਇਸ ਲਈ ਇਸ ਉਮਰ ਵਿਚ ਪੂਰਾ ਲੋਹਾ ਤੱਤ ਜਰੂਰ ਦਿੱਤਾ ਜਾਣਾ ਚਾਹੀਦਾ ਹੈ। ਇਹੋ ਗੱਲ ਹਰ ਇਸਤਰੀ ਤੇ ਲਾਗੂ ਹੁੰਦੀ ਹੈ। ਬੱਚੇ ਨੂੰ ਦੁੱਧ ਚੁੰਘਾਉਣ ਵਾਲੀਆਂ ਮਾਵਾਂ ਤੇ ਵੀ ਇਹੋ ਗੱਲ ਢੁੱਕਦੀ ਹੈ। ਹਰੇ ਪੱਤਿਆਂ ਵਾਲੀਆਂ ਸਬਜ਼ੀਆਂ ਸਭ ਲਈ ਲਾਭਦਾਇਕ ਹਨ।

ਜੇ ਪੇਟ ਵਿਚ ਖ਼ੂਨ ਚੂਸਣ ਵਾਲੇ ਕੀੜੇ ਹੋਣ ਤਾਂ ਉਨ੍ਹਾਂ ਦਾ ਇਲਾਜ ਕਰਵਾਉਣਾ ਵੀ ਜਰੂਰੀ ਹੁੰਦਾ ਹੈ। ਜੇ ਪ੍ਰਸੂਤ ਜਾਂ ਅਪਰੇਸ਼ਨ ਸਮੇਂ ਖ਼ੂਨ ਦੀ ਕਮੀ ਹੋ ਗਈ ਹੋਵੇ ਤਾਂ ਇਸਤਰੀ ਦੀ ਮੌਤ ਵੀ ਹੋ ਸਕਦੀ ਹੈ। ਖ਼ੂਨ ਦੀ ਘਾਟ ਕਾਰਨ ਬੱਚਿਆਂ ਦਾ ਵਿਕਾਸ ਰੁਕ ਜਾਂਦਾ ਹੈ। ਆਦਮੀਆਂ ਵਿਚ ਕੰਮ ਵਿਚ ਮਨ ਲਗਾਉਣ ਦੀ ਸਮਰਥਾ ਘਟ ਜਾਂਦੀ ਹੈ। ਇਸ ਲਈ ਜਦੋਂ ਵੀ ਖ਼ੂਨ ਦੀ ਕਮੀ ਦਾ ਪਤਾ ਲੱਗੇ ਇਲਾਜ ਕਰਵਾ ਲੈਣਾ ਜਰੂਰੀ ਹੈ। ਜੇ ਕਮਜ਼ੋਰੀ ਅਤੇ ਥਕਾਵਟ ਤੁਹਾਡੇ ਸਰੀਰ ਵਿਚ ਘਰ ਕਰ ਗਈ ਹੈ ਤਾਂ ਉਸ ਦਾ ਕਾਰਣ ਸਿਰਫ ਖ਼ੂਨ ਦੀ ਕਮੀ ਹੈ।



ਲਾਈਫ ਮੈਂਬਰਸ਼ਿਪ ------- 250-00

(142) - ਡਾ. ਰਾਜੀਵ ਗੁਪਤਾ
14-ਮੇਜਰ ਸ਼ਿਵ ਦੇਵ ਸਿੰਘ ਰੋਡ,
ਰੋਜ਼ ਗਾਰਡਨ ਦੇ ਨੇੜੇ
ਲੁਧਿਆਣਾ

(143) - ਸ੍ਰੀ. ਜਗਦੀਸ਼ ਜੁਨੇਜਾ
ਨਿਊ - ਮਾਡਲ ਟਾਊਨ, ਮਕਾਨ ਨੰਬਰ: 250
ਲੁਧਿਆਣਾ।

(144) - ਸ੍ਰੀ. ਮੰਗਲ ਸਿੰਘ
S/0. ਸ੍ਰੀ ਮਹਿੰਦਰ ਸਿੰਘ ਲਮਸਰ
V.P.O. : ਟੂਰਨਾ, Via : ਲੋਹੀਆਂ,
Distt : ਜਲੰਧਰ।

**ਸੁਸਾਇਟੀ ਦੇ ਸੂਬਾ ਪੱਧਰੀ ਦਫਤਰ ਦਾ ਪਤਾ :**

ਤਰਕਸ਼ੀਲ ਸੁਸਾਇਟੀ ਪੰਜਾਬ ( ਰਜਿ.)
59/11, ਜਵਾਹਰ ਨਗਰ
ਸਾਹਮਣੇ ਬੱਸ ਅੱਡਾ
ਲੁਧਿਆਣਾ

**ਸਹਾਇਤਾ**

1. ਰਣਧੀਰ ਢਕੜਬਾ--50 ਰੁ.
2. ਸੁਖਵਿੰਦਰ ਚੀਦਾ ਬੱਚੇ ਦੇ ਜਨਮ ਦੀ ਖੁਸ਼ੀ ਵਿੱਚ --25 ਰੁ.
3. ਪ੍ਰੋ: ਸੁਖਵੰਤ ਸਿੰਘ ਮੀਤ ਪ੍ਰਧਾਨ ਵੱਲੋਂ ਆਪਣੀ ਬੇਟੀ ਦੇ ਜਨਮ ਦੀ ਖੁਸ਼ੀ ਵਿਚ - 200 ਰੁ.





# ਧਰਤੀ ਦੀ ਖਿੱਚ

ਰਾਜਪਾਲ ਸਿੰਘ

ਬਹੁਤ ਸਾਰੇ ਪਾਠਕਾਂ ਨੇ ਇਹ ਗੱਲ ਪੜ੍ਹੀ ਜਾਂ ਸੁਣੀ ਹੋਵੇਗੀ ਕਿ ਮਹਾਨ ਵਿਗਿਆਨੀ ਨਿਊਟਨ ਇੱਕ ਦਿਨ ਬਾਗ ਵਿੱਚ ਬੈਠਾ ਸੀ। ਤਦ ਇੱਕ ਸੇਬ ਦੇ ਦਰਖਤ ਨਾਲੋਂ ਇੱਕ ਸੇਬ ਟੁੱਟ ਕੇ ਹੇਠਾਂ ਡਿੱਗਾ। ਨਿਊਟਨ ਇਸ ਘਟਨਾ ਬਾਰੇ ਸੋਚੀਂ ਪੈ ਗਿਆ ਸੀ ਕਿ ਇਹ ਸੇਬ ਟੁੱਟ ਕੇ ਹੇਠਾਂ ਹੀ ਕਿਉਂ ਡਿੱਗਾ ? ਉੱਪਰ ਵੱਲ ਕਿਉਂ ਨਾ ਚਲਾ ਗਿਆ ?

ਅੱਜ ਸਾਨੂੰ ਇਹ ਸਵਾਲ ਬਹੁਤ ਸਾਧਾਰਣ ਲੱਗਦਾ ਹੈ ਅਤੇ ਲੱਗਭੱਗ ਹਰ ਕੋਈ ਇਹ ਕਹਿ ਸਕਦਾ ਹੈ ਕਿ ਧਰਤੀ ਵਸਤੂਆਂ ਨੂੰ ਆਪਣੇ ਵੱਲ ਖਿੱਚਦੀ ਹੈ। ਇਸਲਈ ਵਸਤੂਆਂ ਹੇਠਾਂ ਵੱਲ ਡਿੱਗਦੀਆਂ ਹਨ। ਪਰ ਇਸ ਸਵਾਲ ਦੀ ਵਿਗਿਆਨਿਕ ਵਿਆਖਿਆ ਐਡੀ ਸੌਖੀ ਨਹੀਂ ਸੀ ਜਿਵੇਂ ਪ੍ਰਾਚੀਨ ਯੂਨਾਨੀ ਫਿਲਾਸਫਰਾਂ ਵੱਲੋਂ ਚੀਜ਼ਾਂ ਦੇ ਧਰਤੀ ਵੱਲ ਡਿੱਗਣ ਦੀ ਵਿਆਖਿਆ ਇਹ ਕੀਤੀ ਜਾਂਦੀ ਸੀ ਕਿ ਧਰਤੀ ਹਰ ਵਸਤੂ ਦਾ ਕੁਦਰਤੀ ਘਰ ਹੈ। ਜਿਵੇਂ ਅਸੀ ਆਖਰ ਆਪਣੇ ਘਰ ਨੂੰ ਹੀ ਵਾਪਿਸ ਆਉਂਦੇ ਹਾਂ। ਉਸੇ ਤਰ੍ਹਾਂ ਵਸਤੂਆਂ ਵੀ ਆਪਣੇ ਘਰ ਮੁੜਨ ਦੀ ਤਾਂਘ ਰੱਖਦੀਆਂ ਹਨ। ਇਸੇ ਤਰ੍ਹਾਂ ਇਸ ਸਵਾਲ ਦਾ ਜਵਾਬ ਵੀ ਇਨਾਂ ਸਰਲ ਨਹੀਂ ਹੈ ਕਿ ਧਰਤੀ ਵਸਤੂਆਂ ਨੂੰ ਆਪਣੇ ਵੱਲ ਖਿੱਚਦੀ ਹੈ। ਇਸ ਲਈ ਵਸਤੂਆਂ ਧਰਤੀ ਵੱਲ ਡਿੱਗਦੀਆਂ ਹਨ।

ਉਪਰੋਕਤ ਵਰਤਾਰੇ ਬਾਰੇ ਨਿਊਟਨ ਨੇ ਜੋ ਦੱਸਿਆ ਉਹ ਇਹ ਸੀ ਕਿ ਕੇਵਲ ਧਰਤੀ ਹੀ ਵਸਤੂਆਂ ਨੂੰ ਆਪਣੇ ਵੱਲ ਨਹੀ ਖਿੱਚਦੀ ਸਗੋਂ ਵਿਸ਼ਵ ਦੀ ਹਰ ਵਸਤੂ ਦੂਸਰੀ ਵਸਤੂ ਨੂੰ ਆਪਣੇ ਵੱਲ ਖਿੱਚਦੀ ਹੈ। ਇਹ ਖਿੱਚ ਬਲ ਉਹਨਾ ਵਸਤੂਆਂ ਦੇ ਪੁੰਜ ਉੱਤੇ ਨਿਰਭਰ ਕਰਦਾ ਹੈ ਅਤੇ ਉਹਨਾਂ ਵਿਚਲੀ ਦੂਰੀ ਉੱਤੇ ਵੀ ਨਿਰਭਰ ਕਰਦਾ ਹੈ। ਜਦ ਧਰਤੀ ਵਸਤੂਆਂ ਨੂੰ ਆਪਣੇ ਵੱਲ ਖਿੱਚਦੀ ਹੈ ਤਾਂ ਵਸਤੂਆਂ ਵੀ ਉਨੇ ਹੀ ਬਲ ਨਾਲ ਹੀ ਧਰਤੀ ਨੂੰ ਆਪਣੇ ਵੱਲ ਖਿੱਚਦੀਆਂ ਹਨ। ਪਰ ਵਸਤੂਆਂ ਦੇ ਮੁਕਾਬਲੇ ਧਰਤੀ ਦਾ ਪੁੰਜ ਇੰਨਾਂ ਜ਼ਿਆਦਾ ਹੈ ਕਿ ਇਸ ਆਪਸੀ ਖਿੱਚ ਨਾਲ ਧਰਤੀ ਤੇ ਤਾਂ ਕੋਈ ਅਸਰ ਹੁੰਦਾ ਨਹੀਂ ਵਸਤੂਆਂ ਜ਼ਰੂਰ ਧਰਤੀ ਵੱਲ ਖਿੱਚੀਆਂ ਜਾਂਦੀਆਂ ਹਨ। ਦੋ ਆਮ ਵਸਤੂਆਂ ਵਿਚਕਾਰ ਵੀ ਗਰੂਤਾ ਖਿੱਚ ਬੱਲ ਹੁੰਦਾ ਹੈ ਪਰ ਉਸਦੀ ਮਾਤਰਾ ਇੰਨੀ ਨਿਰਗੁਣੀ ਹੁੰਦੀ ਹੈ ਕਿ ਉਸਦਾ ਅਨੁਭਵ ਨਹੀਂ ਕੀਤਾ ਜਾ ਸਕਦਾ ਜੋ ਸਾਨੂੰ ਗਰੂਤਾ ਖਿੱਚ ਦਾ ਅਨੁਭਵ ਸਿਰਫ ਧਰਤੀ ਤੇ ਅਤੇ ਹੋਰ ਗ੍ਰਹਿਆਂ ਦੇ ਮਾਮਲੇ ਵਿੱਚ ਹੀ ਹੁੰਦਾ ਹੈ।

ਜਿਵੇਂ ਜਿਵੇਂ ਅਸੀ ਧਰਤੀ ਤੋਂ ਉੱਚੇ ਜਾਂਦੇ ਹਾਂ, ਧਰਤੀ ਦੀ ਖਿੱਚ ਘੱਟਦੀ ਜਾਂਦੀ ਹੈ। ਕਿਉਂਕਿ ਦੂਰੀ ਵੱਧਣ ਨਾਲ ਗਰੂਤਾ ਵਿੱਚ ਘਟਦੀ ਹੈ। ਇਸੇ ਤਰ੍ਹਾਂ ਜਦ ਅਸੀ ਧਰਤੀ ਦੇ ਅੰਦਰ ਵੱਲ ਨੂੰ ਜਾਂਦੇ ਹਾਂ ਤਾਂ ਵੀ ਧਰਤੀ ਦੀ ਗਰੂਤਾ ਖਿੱਚ ਘਟਦੀ ਹੈ। (ਕਿਉਂ ?) ਕਿਉਂਕਿ ਜਦ ਅਸੀ ਧਰਤੀ ਦੇ ਤੱਲ ਉਪਰ ਹੁੰਦੇ ਹਾਂ ਤਾਂ ਸਮੁੱਚੀ ਪ੍ਰੀਥਵੀ ਸਾਨੂੰ ਖਿੱਚ ਰਹੀ ਹੁੰਦੀ ਹੈ। ਜਦ ਅਸ਼ੀ ਧਰਤੀ ਦੇ ਅੰਦਰ ਚਲੇ ਜਾਂਦੇ ਹਾਂ, ਮੰਨ ਲਓ 100 ਕਿ.ਮੀ. ਡੂੰਗਾਈ ਤੀਕ, ਤਾਂ ਸਾਨੂੰ ਪੀਥਵੀ ਦਾ ਸਾਡੇ ਤੋਂ ਹੇਠਲਾ ਹਿੱਸਾ ਹੀ ਖਿੱਚ ਰਿਹਾ ਹੋਵੇਗਾ, ਜਦ ਕਿ ਸਾਡੇ ਤੋਂ ਉਪਰਲਾ 100 ਕਿ.ਮਿ. ਵਾਲਾ ਹਿੱਸਾ ਸਾਨੂੰ ਉਪਰ ਨੂੰ ਅਤੇ ਪਾਸੇ ਨੂੰ ਖਿੱਚ ਪਾ ਰਿਹਾ ਹੋਵੇਗਾ। ਸਾਡਾ ਭਾਰ ਧਰਤੀ ਦੀ ਗਰੂਤਾ ਖਿੱਚ ਕਾਰਨ ਹੀ ਹੁੰਦਾ ਹੈ। ਸੋ ਉਪਰੋਕਤ ਕਾਰਨਾਂ ਕਰਕੇ ਜੇ ਅਸੀ ਧਰਤੀ ਦੇ ਤੱਲ ਤੋਂ ਉੱਚੇ ਪਹਾੜ ਤੇ ਚਲੇ ਜਾਂਦੇ ਹਾਂ ਜਾਂ ਡੂੰਗੇ ਪਾਤਾਲ ਵਿੱਚ ਚਲੇ ਜਾਂਦੇ ਹਾਂ, ਸਾਡਾ ਭਾਰ ਘੱਟ ਹੋ ਜਾਂਦਾ ਹੈ। ਚਾਹੇ ਭਾਰ ਵਿੱਚ ਇਹ ਘਾਟਾ ਬਹੁਤ ਮਾਮੂਲੀ ਜਿਹਾ ਹੀ ਹੁੰਦਾ ਹੈ।

ਧਰਤੀ ਵੱਲ ਡਿੱਗ ਰਹੀਆਂ ਵਸਤੂਆਂ ਦੀ ਗਤੀ ਵੀ ਲਗਾਤਾਰ ਤੇਜ਼ ਹੁੰਦੀ ਜਾਂਦੀ ਹੈ। ਉਪਰੋਂ ਛੱਡੀ ਗਈ ਵਸਤੂ ਦੀ ਚਾਲ ਇੱਕ ਸੈਕਿੰਡ ਬਾਦ 32 ਫੁੱਟ ਪ੍ਰਤੀ ਸੈਕਿੰਡ ਹੋਵੇਗੀ। 2 ਸੈਕਿੰਡ ਬਾਦ 64 ਫੁੱਟ ਪ੍ਰਤੀ ਸੈਕਿੰਡ ਅਤੇ 3 ਸੈਕਿੰਡ ਬਾਦ 96 ਫੁੱਟ ਪ੍ਰਤੀ ਸੈਕਿੰਡ ਹੋਵੇਗੀ। ਯਾਨੀ ਹਰ ਸੈਕਿੰਡ ਬਾਅਦ ਰਫਤਾਰ ਵਿੱਚ 32 ਫੁੱਟ ਪ੍ਰਤੀ ਸੈਕਿੰਡ ਦਾ ਵਾਧਾ ਹੁੰਦਾ ਜਾਵੇਗਾ। ਇਸੇ ਕਰਕੇ ਜਦ ਕੋਈ ਵਸਤੂ ਬਹੁਤ ਉਚਾਈ ਤੋਂ ਥੱਲੇ ਸੁੱਟੀ ਜਾਂਦੀ ਹੈ ਤਾਂ ਉਹ ਬਹੁਤ ਤੇਜ਼ ਵੇਗ ਨਾਲ ਧਰਤੀ ਤੇ ਟਕਰਾਉਂਦੀ ਹੈ ਜਦ ਕਿ ਥੋੜੀ ਉਚਾਈ ਤੋਂ ਡਿੱਗੀ ਵਸਤੂ ਬਹੁਤ ਘੱਟ ਵੇਗ ਨਾਲ ਧਰਤੀ ਤੇ ਡਿੱਗਦੀ ਹੈ।

ਇਥੋਂ ਇੱਕ ਹੋਰ ਦਿਲਚਸਪ ਮਸਲਾ ਪੈਦਾ ਹੁੰਦਾ ਹੈ ਕਿ ਹਰ ਵਸਤੂ ਏਸੇ ਤਰ੍ਹਾਂ ਇਕੋ ਜਿੰਨੀ ਤੇਜ਼ੀ ਨਾਲ ਧਰਤੀ ਵੱਲ ਨੂੰ

ਡਿਗਦੀ ਹੈ ਜਾਂ ਭਾਰੀਆਂ ਵਸਤੂਆਂ ਹਲਕੀਆਂ ਦੇ ਮੁਕਾਬਲੇ ਵਧੇਰੇ ਤੇਜ਼ੀ ਨਾਲ ਥੱਲੇ ਨੂੰ ਆਉਂਦੀਆਂ ਹਨ ? ਅਰਸਤੂ ਅਨੁਸਾਰ ਭਾਰੀਆਂ ਵਸਤੂਆਂ ਹਲਕੀਆਂ ਨਾਲੋਂ ਜਲਦੀ ਧਰਤੀ ਤੇ ਡਿੱਗਦੀਆਂ ਹਨ (ਸ਼ਾਇਦ ਤੁਸੀਂ ਵੀ ਇਸੇ ਤਰ੍ਹਾਂ ਸੋਚਦੇ ਹੋਵੋ) ਪਰ ਮਸ਼ਹੂਰ ਵਿਗਿਆਨੀ ਗੈਲੀਲੀਓ ਇਸਨੂੰ ਗਲਤ ਸਿੱਧ ਕਰਨ ਤੇ ਤੁਲਿਆ ਹੋਇਆ ਸੀ। ਉਹ ਦੋ ਲੋਹੇ ਦੇ ਗੋਲੇ ਲੈ ਕੇ ਪੀਸਾ ਸ਼ਹਿਰ ਦੇ ਮਸ਼ਹੂਰ ਮੀਨਾਰ ਉੱਤੇ ਚੜ੍ਹ ਗਿਆ। ਉਸ ਕੋਲ ਜੋ ਦੋ ਗੋਲੇ ਸਨ ਉਹਨਾਂ ਵਿਚੋਂ ਇੱਕ 16 ਪੌਂਡ ਦਾ ਜਦ ਕਿ ਦੂਜਾ 8 ਪੌਂਡ ਦਾ ਸੀ। ਸਥਾਪਿਤ ਸਮਝ ਮੁਦਾਬਕ 16 ਪੌਂਡ ਵਾਲਾ ਗੋਲਾ ਪਹਿਲਾਂ ਧਰਤੀ ਤੇ ਡਿੱਗਣਾ ਚਾਹੀਦਾ ਸੀ। ਪਰ ਜਦ ਕਿ ਗੈਲੀਲੀਓ ਨੇ ਸੈਂਕੜੇ ਦਰਸ਼ਕਾਂ ਦੀ ਮੌਜੂਦਗੀ ਵਿੱਚ ਦੋਵੇਂ ਗੋਲੇ ਦੋਵੇਂ ਹੱਥਾਂ ਵਿੱਚੋਂ ਇੱਕੋ ਸਮੇ ਧਰਤੀ ਵੱਲ ਛੱਡੇ ਤਾਂ ਉਹ ਦੋਨੋ ਇਕੱਠੇ ਹੀ ਧਰਤੀ ਤੇ ਪੁੱਜੇ। ਇਸਤੇ ਦਰਸ਼ਕ ਹੈਰਾਨ ਤਾਂ ਜਰੂਰ ਹੋਏ ਪਰ ਉਹਨਾਂ ਦੀ ਸ਼ੰਕਾ ਪੂਰੀ ਤਰ੍ਹਾਂ ਦੂਰ ਨਾ ਹੋਈ। ਕਿਉਂਕਿ ਉਹ ਇਹ ਵੀ ਅਕਸਰ ਵੇਖਦੇ ਸਨ ਕਿ ਉਪਰੋਂ ਡਿੱਗ ਰਿਹਾ ਖੰਭ ਹੌਲੀ ਹੌਲੀ ਹੇਠਾਂ ਨੂੰ ਆਉਂਦਾ ਹੈ ਜਦ ਕਿ ਲੋਹੇ ਦਾ ਗੋਲਾ ਤੇਜ਼ੀ ਨਾਲ ਥੱਲੇ ਨੂੰ ਆਉਂਦਾ ਹੈ। ਇਸਦਾ ਸਪਸ਼ਟੀਕਰਨ ਵੀ ਨਿਊਟਨ ਦੇ ਦਿੱਤਾ ਜਦ ਉਸਨੇ ਆਪਣੇ ਸਿੱਕੇ ਅਤੇ ਖੰਭ ਵਾਲਾ ਮਸ਼ਹੂਰ ਤਜਰਬਾ ਕੀਤਾ। ਉਸਨੇ ਇੱਕ ਸ਼ੀਸ਼ੇ ਦੀ ਕਾਫੀ ਲੰਬੀ ਨਲੀ ਵਿੱਚ ਇੱਕ ਸਿੱਕਾ ਅਤੇ ਖੰਭ ਪਾਕੇ ਨਲੀ ਵਿਚੋਂ ਹਵਾ ਕੱਢ ਦਿੱਤੀ। ਫਿਰ ਜਦ ਸ਼ੀਸ਼ੇ ਦੀ ਨਹੀ ਨੂੰ ਉਲਟਾਇਆ ਗਿਆ ਤਾਂ ਸਿੱਕਾ ਅਤੇ ਖੰਭ ਦੋਵ ਨਲੀ ਵਿੱਚ ਹੇਠਾਂ ਇਕੱਠੇ ਹੀ ਡਿੱਗੇ। ਸੋ ਡਿੱਗ ਰਹੀ ਵਸਤੂਆਂ ਦੀ ਰਫਤਾਰ ਵਿੱਚ ਫਰਕ ਪੈਣ ਦਾ ਕਾਰਣ ਹਵਾ ਹੈ ਜੇ ਹਵਾ ਨਾ ਹੋਵੇ ਤਾਂ ਸਭ ਵਸਤੂਆਂ ਇਕੋ ਜਿੰਨੀ ਤੇਜੀ ਨਾਲ ਹੇਠਾਂ ਨੂੰ ਡਿਗਣਗੀਆਂ।



ਖ਼ਬਰ ਹੈ ਕਿ :

## 19 ਸਾਲਾਂ ਦੀ ਲੜਕੀ ਨਾਲ ਡੇਰੇ ਦੇ ਸਾਧ ਤੇ ਚੇਲਿਆਂ ਵੱਲੋਂ ਬਲਾਤਕਾਰ

2 ਨਵੰਬਰ (ਪਤਰ ਪ੍ਰੇਰਕ): ਸ਼ਿਵਾਲਕ ਦੀਆਂ ਪਹਾੜੀਆਂ ਤੇ ਵੱਸੇ ਪਿੰਡ ਡੱਲੇਵਾਲ ਦੀ ਇਕ 19 ਸਾਲਾਂ ਲੜਕੀਂ ਆਸ਼ਾ ਰਾਣੀ ਪੁਤਰੀ ਦਿਲਬਾਗ ਸਿੰਘ ਦਾ ਇੱਕ ਸਾਧ ਅਤੇ ਉਸਦੇ ਤਿੰਨ ਚੇਲਿਆਂ ਹੱਥੋਂ ਬਲਤਕਾਰ ਕੀਤੇ ਜਾਣ ਦਾ ਸਮਾਚਾਰ ਪ੍ਰਾਪਤ ਹੋਇਆ। ਲੜਕੀ, ਦੋ ਭਰਾਵਾਂ ਦੀ ਕੱਲੀ ਭੈਣ ਹੈ ਅਤੇ ਉਸ ਦੇ ਪਿਤਾ ਥੀਨ ਡੈਮ ਤੇ ਕੰਮ ਕਰਦੇ ਹਨ। ਆਸ਼ਾ ਨੇ ਦੱਸਿਆ ਕਿ ਉਸਦੀ ਸਿਹਤ ਪਿਛਲੇ ਕਈ ਦਿਨਾਂ ਤੋਂ ਖ਼ਰਾਬ ਰਹਿੰਦੀ ਹੈ, ਇਸ ਲਈ ਉਸ ਦੀ ਮਾਂ ਸਲੋਚਨਾ ਉਸ ਨੂੰ ਪਿੰਡ ਬੀਨੇਵਾਲ ਬਣੇ ਡੇਰੇ ਤੇ ਲੈ ਗਈ ਅਤੇ ਡੇਰੇ ਦੇ ਸਾਧ ਸੁਰਿੰਦਰ ਉਰਫ ਛਿੰਦਾ ਨੂੰ ਕਹਿਣ ਲੱਗੀ ਕਿ ਉਸ ਦੀ ਧੀ ਨੂੰ ਭੂਤ ਚਿੰਬੜੇ ਹੋਏ ਹਨ ਜਿਸ ਦਾ ਤੁਸੀ ਇਲਾਜ ਕਰੋ। ਇਲਾਜ਼ ਲਈ ਬਾਬੇ ਨੇ ਲੜਕੀ ਨੂੰ ਦੋ ਦਿਨ ਦੋ ਰਾਤਾਂ ਉਸ ਦੇ ਡੇਰੇ 'ਤੇ ਚੌਕੀ ਭਰਨ ਲਈ ਆਖਿਆ। ਮਾਂ ਮੰਨ ਗਈ ਅਤੇ ਆਵਦੇ ਪਿੰਡ ਡੱਲੇਵਾਲ ਚਲੀ ਗਈ।

ਰਾਤ ਨੂੰ ਸਾਧ ਨੇ ਆਪਣੇ ਤਿੰਨ ਚੇਲਿਆਂ ਕੇਸਾ, ਬਿਸਨਾ ਤੇ ਘੰਮੂ ਦੀ ਮੱਦਦ ਨਾਲ ਲੜਕੀ ਨੂੰ ਡਰਾਇਆ ਅਤੇ ਕੱਪੜੇ ਨਾਲ ਮੂੰਹ ਬੰਦ ਕਰਕੇ ਵਾਰੀ ਵਾਰੀ ਬਲਾਤਕਾਰ ਕੀਤਾ। ਦੂਸਰੇ ਦਿਨ ਵੀ ਆਸ਼ਾ ਰਾਣੀ ਨਾਲ ਸਾਧ ਅਤੇ ਚੇਲਿਆਂ ਨੇ ਇਹੀ ਕੁਕਰਮ ਦੁਹਰਾਇਆ ਅਤੇ ਧਮਕੀ ਦਿੱਤੀ ਕਿ ਜੇ ਉਸ ਨੇ ਕਿਸੇ ਕੋਲ ਗੱਲ ਕੀਤੀ ਤਾਂ ਮਾਰ ਦਿੱਤੀ ਜਾਵੇਗੀ।

ਫਿਰ ਲੜਕੀ ਨੇ ਪਿੰਡ ਦੀ ਪੰਚੈਤ ਤਕ ਪਹੁੰਚ ਕੀਤੀ। ਜਿਸ ਨੇ ਪਰਚਾ ਦਰਜ ਕਰਵਾਉਣ ਚ ਮਦਦ ਕੀਤੀ। ਬਲਾਤਕਾਰੀ ਸਾਧ ਗਿਰਫਤਾਰ ਕਰ ਲਿਆ ਗਿਆ, ਜੱਦੋਂ ਕਿ ਚੇਲੇ ਫਰਾਰ ਹਨ।

(ਅਜੀਤ – ਜਲੰਧਰ)



# ਉੱਪਰ ਕਿ ਹੇਠਾਂ

ਰਣਧੀਰ ਗਿੱਲਪੱਤੀ

ਇੱਕ ਤਿੰਨ ਮੰਜ਼ਿਲੀ ਇਮਾਰਤ ਹੈ। ਉਸਦੀ ਜ਼ਮੀਨੀ ਮੰਜ਼ਿਲ ਵਿੱਚ ਤਹਾਡਾ ਦੋਸਤ ਪਾਲੀ ਰਹਿੰਦਾ ਹੈ ਤੇ ਤੀਜ਼ੀ ਮੰਜ਼ਿਲ 'ਚ ਤੁਹਾਡਾ ਦੂਸਰਾ ਦੋਸਤ ਗਿਆਨ ਵਸਦਾ ਹੈ। ਵਿਚਕਾਰਲੀ ਮੰਜ਼ਿਲ ਵਿੱਚ ਤੁਹਾਡੀ ਆਪਣੀ ਰਿਹਾਇਸ਼ ਹੈ। ਸਪਸ਼ਟ ਹੈ ਕਿ ਉਸ ਇਮਾਰਤ ਵਿੱਚ ਤੁਹਾਡੇ ਹੇਠਾਂ ਪਾਲੀ ਦਾ ਵਾਸਾ ਹੈ ਤੇ ਉੱਪਰ ਗਿਆਨ ਦਾ।

ਕੁੱਝ ਅਰਸੇ ਬਾਅਦ ਪਾਲੀ ਰੁਜ਼ਗਾਰ ਦੀ ਭਾਲ ਵਿੱਚ ਅਮਰੀਕਾ ਚਲਾ ਗਿਆ ਤੇ ਉੱਥੇ ਹੀ ਵਸ ਗਿਆ। ਤੁਸੀਂ ਤਿੰਨ ਮੰਜ਼ਿਲੀ ਇਮਾਰਤ ਦੇ ਸਾਹਮਣੇ ਬਣੇ ਪਾਰਕ ਵਿੱਚ ਸਵੇਰੇ ਬੈਠੇ ਪਾਲੀ ਦੀਆਂ ਹੀ ਗੱਲਾਂ ਕਰ ਰਹੇ ਹੋ। ਤੁਸੀਂ ਆਪਣੇ ਦੋਸਤਾਂ ਨੂੰ ਮਜ਼ਾਕੀਆ ਲਹਿਜੇ ਵਿੱਚ ਦੱਸਦੇ ਹੋ ਕਿ ਪਾਲੀ ਭਾਵੇਂ ਅਮਰੀਕਾ ਚਲਾ ਗਿਆ ਹੈ ਪਰ ਰਹੂ ਮੇਰੇ ਥੱਲੇ ਹੀ। ਉਹ ਇੱਥੇ ਵੀ ਮੇਥੋਂ ਹੇਠਲੀ ਮੰਜ਼ਿਲ ਵਿੱਚ ਰਿਹਾ ਤੇ ਅਮਰੀਕਾ ਵਿੱਚ ਵੀ ਮੇਰੇ ਨਾਲੋਂ ਹੇਠਾਂ ਹੀ ਰਹਿ ਰਿਹਾ ਹੈ। ਕਿਉਂਕਿ ਲਗਭਗ ਗੇਂਦ ਵਰਗੀ ਗੋਲ ਧਰਤੀ ਦੇ ਅਮਰੀਕਾ ਬਿਲਕੁਲ ਉਲਟ ਪਾਸੇ 'ਹੇਠਾਂ ਵੱਲ' ਹੈ। ਇਤਫਾਕਵੱਸ ਜਿਸ ਸਮੇਂ ਤੁਸੀਂ ਉਪਰੋਕਤ ਗੱਲਾਂ ਕਰ ਰਹੇ ਸੋ, ਠੀਕ ਉਸੇ ਸਮੇਂ ਪਾਲੀ ਆਪਣੇ ਨਵੇਂ ਬਣੇ ਦੋਸਤ ਨਾਲ ਰਾਤ ਦਾ ਖਾਣਾ ਖਾ ਰਿਹਾ ਤੁਹਾਡੇ ਬਾਰੇ ਹੀ ਗੱਲ ਕਰ ਰਿਹਾ ਸੀ ਕਿ ਤੁਸੀ ਇੰਡੀਆ ਵੱਚ ਉਸਦੇ ਉੱਪਰ ਰਹਿੰਦੇ ਰਹੇ ਹੋ ਤੇ ਹੁਣ ਅਮਰੀਕਾ 'ਚ ਆਕੇ ਵੀ ਉਹ ਉੱਪਰ ਆ ਗਿਆ ਹੈ। ਕਿਉਂਕਿ ਧਰਤੀ ਦੇ ਧਰਾਤਲ ਤੇ ਇੰਡੀਆ ਅਮਰੀਕਾ ਤੋਂ ਬਿਲਕੁਲ ਉਲਟ ਹੇਠਾਂ ਵੱਲ ਹੈ। ਅਜੀਬ ਮਾਮਲਾ ਹੈ। ਕੌਣ ਉੱਪਰ ਹੈ ਤੇ ਕੌਣ ਹੇਠਾਂ ? ਪਾਲੀ ਜਾਂ ਤੁਸੀ ? ਜਾਂ ਫਿਰ ਦੋਵੇਂ ਹੀ ਜਾਂ ਫਿਰ ਕੋਈ ਨਹੀਂ ?

ਆਉ, ਕਲਪਨਾ ਦੇ ਘੋੜਿਆਂ ਤੇ ਸਵਾਰ ਹੋ ਕੇ ਇਸ ਗੱਲ ਦੀ ਪੜਤਾਲ ਕਰੀਏ। ਤਿੰਨ ਮੰਜ਼ਿਲੀ ਇਮਾਰਤ ਦੇ ਸਾਹਮਣੇ ਵਾਲੇ ਪਾਰਕ ਵਿੱਚ ਮਨੰ ਲਓ ਅਸੀ ਧਰਤੀ ਵਿੱਚ ਬਿਲਕੁਲ ਲੰਬ ਰੂਪ ਵਿੱਚ ਸਿੱਧਾ ਤੇ ਮੋਕਲਾ ਸੁਰਾਖ ਕਰ ਦਿੱਤਾ ਹੈ। ਪ੍ਰਿਥਵੀ ਦੇ ਆਰ ਪਾਰ ਇਹ ਸੁਰਾਖ ਅਮਰੀਕਾ ਵਿੱਚ ਪਾਲੀ ਦੀ ਰਿਹਾਇਸ਼ ਦੇ ਨੇੜੇ ਹੀ ਨਿੱਕਲ ਆਇਆ ਹੈ। ਇਸ ਸੁਰਾਖ ਵਿੱਚੋਂ ਦੀ ਤੁਸੀਂ ਇੱਕ ਤਿੱਖੀ ਨੋਕ ਵਾਲੀ ਬਹੁਤ ਹੀ ਲੰਬੀ ਸੁਰਾਖ ਹੇਠਾਂ ਵੱਲ ਉਤਾਰ ਰਹੇ ਹੋ ਪਰ ਸੁਰਾਖ ਦੇ ਦੂਸਰੇ ਸਿਰੇ ਤੇ ਖੜ੍ਹਾ ਪਾਲੀ ਇਸ ਸਲਾਖ ਨੂੰ ਉੱਪਰ ਵੱਲ ਚੜ੍ਹ ਰਹੀ ਮਹਿਸੂਸ ਕਰ ਰਿਹਾ ਹੈ। ਸਲਾਖ ਦੀ ਤਿੱਖੀ ਨੋਕ ਜੋ ਤੁਸੀ ਹੇਠਾਂ ਵੱਲ ਉਤਾਰੀ ਸੀ ਸੁਰਾਖ ਦੇ ਆਰ ਪਾਰ ਇਹ ਨੋਕ ਉਪਰ ਆਕਾਸ਼ਾ ਵੱਲ ਜਾ ਰਹੀ ਹੋਵੇਗੀ। ਸਪਸ਼ਟ ਹੈ ਕਿ ਸਲਾਖ ਤੁਹਾਡੇ ਲਈ ਹੇਠਾਂ ਵੱਲ ਜਾ ਰਹੀ ਹੈ ਪਰ ਪਾਲੀ ਲਈ ਉੱਪਰ ਵੱਲ ਤੁਸੀ ਦੋਵੇਂ ਆਪੋ ਆਪਣੀ ਥਾਂ ਸੱਚੇ ਹੋ। ਪਰ ਨਿਰਣੇ ਦੋਵਾਂ ਦੇ ਇੱਕ ਦੂਜੇ ਤੋਂ ਉਲਟ ਹਨ।

ਧਰਤੀ ਦੇ ਹਰ ਭਾਗ ਤੋਂ ਦੇਖਿਆ ਚੰਨ ਉਪਰ ਆਕਾਸ਼ ਵਿੱਚ ਚਮਕ ਰਿਹਾ ਦਿਖਾਈ ਦਿੰਦਾ ਹੈ। ਇਹ ਤੁਹਾਨੂੰ ਭਾਰਤ ਚੋਂ ਵੀ ਉੱਪਰ ਵੱਲ ਹੀ ਦਿਸੇਗਾਂ ਤੇ ਅਮਰੀਕਾ ਵਿਚੋਂ ਪਾਲੀ ਨੂੰ ਵੀ। ਇਸ ਲਈ ਕਿਉਂ ਨਾ ਚੰਨ ਉੱਪਰ ਜਾ ਕੇ ਇਸ ਗੱਲ ਫੈਸਲਾ ਕਰ ਲਿਆ ਜਾਵੇ ਕਿ ਧਰਤੀ ਦੇ ਧਰਾਤਲ ਤੇ ਤੁਸੀ ਉਪਰ ਹੋ ਜਾਂ ਪਾਲੀ? ਆਉ ਚੰਨ ਤੇ ਚਲੀਏ। ਮਨੰ ਲਉ ਚੰਨ ਉਪਰ ਪਹਿਲਾਂ ਹੀ ਇੱਕ ਵਿਅਕਤੀ ਸਾਡਾ ਇੰਤਜ਼ਾਰ ਕਰ ਰਿਹਾ ਹੈ। ਜਿਸ ਤੋਂ ਅਸੀ ਫੈਸਲਾ ਕਰਵਾਉਣ ਜਾ ਰਹੇ ਹਾਂ ਪਰ ਚੰਨ ਤੇ ਪਹੁੰਚ ਕੇ ਉੱਥੇ ਇੰਤਜ਼ਾਰ ਕਰਨ ਵਾਲੇ ਵਿਅਕਤੀ ਨਾਲ ਹੀ ਸਾਡਾ ਨਵਾਂ ਰੱਟਾ ਖੜਾ ਹੋ ਗਿਆ ਹੈ। ਉਹ ਕਹਿ ਰਿਹਾ ਹੈ ਕਿ ਧਰਤੀ ਤੋਂ "ਹੇਠਾਂ ਚੰਨ ਵੱਲ" ਆਉਣ ਵਾਲੇ ਸੱਜਣਾ ਦਾ ਸਵਾਗਤ ਹੈ। ਪਰ ਅਸੀਂ ਤਾਂ ਧਰਤੀ ਤੋਂ "ਉੱਪਰ ਚੰਨ ਵੱਲ" ਆਏ ਹਾਂ ਕਿਉਂਕਿ ਧਰਤੀ ਤੋਂ ਸਾਡੇ ਰਾਕਟ ਉਪਰ ਨੂੰ ਚੰਨ ਵੱਲ ਹੀ ਤਾਂ ਦਾਗਿਆ ਗਿਆ ਸੀ। ਉਹ ਵਿਅਕਤੀ ਆਪਣੀ ਗੱਲ ਦੀ ਪੁਸ਼ਟੀ ਲਈ ਚੰਨ ਤੋਂ ਅਕਾਸ਼ ਵੱਲ ਇਸ਼ਾਰਾ ਕਰਦਾ ਹੈ। ਅਸੀਂ ਬੇਹੱਦ ਹੈਰਾਨ ਹੋ ਗਏ ਹਾਂ ਕਿ ਜਿਸ ਧਰਤੀ ਤੋਂ ਅਸੀਂ ਤੇਜ਼ੀ ਨਾਲ ਉੱਪਰ ਵੱਲ ਉੱਡੇ ਸਾਂ ਉਹ ਸ਼ਾਨ ਨਾਲ ਉਪਰ ਅਕਾਸ਼ ਵਿੱਚ ਚਮਕਦੀ ਦਿੱਸ ਰਹੀ ਹੈ। ਤਾਂ ਕੀ ਅਸੀਂ ਧਰਤੀ ਤੋਂ ਉਪਰ ਵੱਲ ਉੱਡ ਕੇ ਵੀ ਧਰਤੀ ਤੋਂ ਹੇਠਾਂ ਰਹਿ ਗਏ ? ਹੁਣ ਸਾਡੇ ਲਈ ਨਵੀਂ ਗੁੰਝਲ ਪੈਦਾ ਹੋ ਗਈ ਹੈ ਕਿ ਧਰਤੀ ਅਤੇ ਚੰਨ ਵਿਚੋਂ ਕੌਣ ਉਪਰ ਹੈ ਤੇ ਕੌਣ ਹੇਠਾਂ ?

ਪ੍ਰਿਥਵੀ ਅਤੇ ਚੰਨ ਦੋਵਾਂ ਦੇ ਧਰਾਤਲ ਤੋਂ ਹੀ ਮੰਗਲ ਗ੍ਰਹਿ ਉਪਰ ਵੱਲ ਦਿਖਾਈ ਦੇ ਰਿਹਾ ਹੈ। ਤਾਂ ਫਿਰ ਕਿਉਂ ਨਾ ਮੰਗਲ ਨੂੰ ਸਾਲਸ ਮੰਨ ਕੇ ਧਰਤੀ ਤੇ ਚੰਨ ਦੇ ਇਸ "ਝਗੜੇ" ਦਾ ਫੈਸਲਾ ਕਰਵਾਇਆ ਜਾਵੇ। ਮੰਗਲ ਗ੍ਰਹਿ ਤੇ ਆ ਕੇ ਸਮੱਸਿਆ ਦਾ ਹੱਲ ਮਿਲਣ ਦੀ ਬਜਾਏ ਇਹ ਹੋਰ ਵੀ ਉਲਝ ਗਈ ਹੈ। ਮੰਗਲ ਦੇ ਧਰਾਤਲ ਤੇ ਪਹੁੰਚ ਕੇ ਦੇਖਿਆ ਧਰਤੀ ਤੇ ਚੰਨ ਦੋਵੇਂ ਉਪਰ ਅਕਾਸ਼ ਵਿੱਚ ਦਮਕਦੇ ਦਿਖਾਈ ਦੇ ਰਹੇ ਹਨ ਤੇ ਸਾਡਾ "ਸਾਲਸ" ਮੰਗਲ ਜਿਸ ਨੂੰ ਅਸੀਂ ਧਰਤੀ ਅਤੇ ਚੰਨ ਤੋਂ ਉੱਪਰ ਮੰਨ ਕੇ ਚੱਲੇ ਸੀ ਹੁਣ ਹੇਠਾਂ ਦਿਖਾਈ ਦੇ ਰਿਹਾ ਹੈ। ਇਸ ਤਰ੍ਹਾਂ ਇਹ 'ਸਾਲਸ' ਵੀ ਇਸ 'ਝਗੜੇ' ਦੀ ਇੱਕ ਧਿਰ ਬਣ ਗਿਆ ਹੈ। ਇਹੀ ਨਤੀਜੇ ਹੋਰਨਾਂ ਤਾਰਿਆਂ ਅਤੇ ਉਪ ਗ੍ਰਹਿਆਂ ਤੇ ਜਾ ਕੇ ਮਿਲਣਗੇ ।

ਤਾਰਾ ਵਿਗਿਆਨੀਆਂ ਵੱਲੋਂ ਕੀਤੇ ਤਜਰਬੇ ਦਸਦੇ ਹਨ ਕਿ ਅਰਬਾਂ ਖਰਬਾਂ ਤਾਰਿਆਂ ਨਾਲ ਭਰਪੂਰ ਬੇਸ਼ੁਮਾਰ ਅਕਾਸ਼ ਗੰਗਾਵਾਂ ਬੜੀ ਹੀ ਤੇਜ਼ੀ ਨਾਲ ਇੱਕ ਦੂਜੀ ਤੋਂ ਦੂਰ ਹਟ ਰਹੀਆਂ ਹਨ! ਸਾਡਾ ਸੂਰਜ ਵੀ ਆਪਣੇ ਗ੍ਰਹਿਆਂ ਤੇ ਉਪ ਗ੍ਰਹਿਆਂ ਦੇ ਲੁੰਗ ਲਾਣੇ ਸਮੇਤ ਆਪਣੀ ਅਕਾਸ਼ ਗੰਗਾ ਦੀ ਖਿੱਚ ਨਾਲ ਬੱਝਾ ਹੋਇਆ ਲਗਾਤਾਰ ਦੂਰ ਜਾ ਰਿਹਾ ਹੈ। ਇਸ ਹਾਲਤ ਵਿੱਚ ਕਿ ਤੁਸੀਂ ਦੱਸ ਸਕਦੇ ਹੋ ਕਿ ਸਾਡੀ ਅਕਾਸ਼ ਗੰਗਾ 'ਹੇਠਾਂ ਵੱਲ' ਡਿੱਗ ਰਹੀ ਹੈ ਜਾਂ ਫਿਰ 'ਉੱਪਰ ਵੱਲ' ਚੜ੍ਹ ਰਹੀ ਹੈ ? ਯਾਦ ਰੱਖੋ ਕਿ ਖਰਬਾਂ ਸੂਰਜਾਂ ਨਾਲ ਭਰਪੂਰ ਸਾਡੀ ਅਕਾਸ਼ ਗੰਗਾ ਅਰਬਾਂ ਹੋਰ ਅਕਾਸ਼ ਗੰਗਾਵਾਂ ਵਿੱਚੋਂ ਇੱਕ ਹੈ ਜੋ ਅਸੀਮ ਬ੍ਰਹਿਮੰਡ ਵਿੱਚ ਪੂਣੀਆਂ ਵਾਂਗ ਤੈਰ ਰਹੀਆਂ ਇੱਕ ਦੂਜੀ ਤੋਂ ਦੂਰ ਭੱਜ ਰਹੀਆਂ ਹਨ। ਬ੍ਰਹਿਮੰਡ ਦੇ ਇਸ ਅੰਤਹੀਣ ਪਸਾਰੇ ਦੇ ਪ੍ਰਸੰਗ ਵਿੱਚ ਕੌਣ ਕਿਸ ਤੋਂ ਉੱਪਰ ਹੈ ਤੇ ਕੌਣ ਥੱਲੇ ?

ਅਸਲ ਵਿੱਚ ਉਪਰ-ਥੱਲੇ ਦਾ ਸੰਕਲਪ ਸੀਮਤ ਖੇਤਰ ਦਾ ਬਿਲਕੁਲ ਸਥਾਨਕ ਪੱਧਰ ਦਾ ਮਾਮਲਾ ਹੈ। ਅਸੀਮ ਬ੍ਰਹਿਮੰਡ ਦੇ ਪ੍ਰਸੰਗ ਵਿੱਚ ਇਹ ਸੰਕਲਪ ਅਰਥਹੀਣ ਹੋ ਕੇ ਰਹਿ ਜਾਂਦਾ ਹੈ। ਬ੍ਰਹਿਮੰਡ ਵਿਚਲੇ ਅਕਾਸ਼ੀ ਪਿੰਡਾ ਤੇ ਪਿੰਡ-ਸਮੂਹਾਂ ਦੀ ਸਥਿਤੀ ਉੱਪਰ-ਹੇਠਾਂ ਦੇ ਸੰਕਲਪਾਂ ਨਾਲ ਨਹੀਂ ਸਗੋਂ ਦੂਰੀਆਂ ਨਾਲ ਦਰਸਾਈ ਜਾਂਦੀ ਹੈ। ਗ੍ਰਹਿ ਤੋਂ ਗ੍ਰਹਿ, ਤਾਰੇ ਤੋਂ ਤਾਰੇ ਅਤੇ ਇੱਕ ਗਲੈਕਸੀ (ਅਕਾਸ਼ ਗੰਗਾ) ਤੋਂ ਦੂਸਰੀ ਗਲੈਕਸੀ ਦੀ ਸਥਿਤੀ ਕਰੋੜਾਂ ਅਰਬਾਂ ਕਿਲੋਮੀਟਰਾਂ ਜਾਂ ਪ੍ਰਕਾਸ਼ ਵਰ੍ਹਿਆਂ ਰਾਹੀ ਦਰਸਾਈ ਜਾਂਦੀ ਹੈ। ਮਿਸਾਲ ਵਜੋਂ ਧਰਤੀ ਸੂਰਜ ਤੋਂ ਉੱਪਰ ਜਾਂ ਹੇਠਾਂ ਨਹੀਂ ਹੈ ਸਗੋਂ ਲਗਭਗ 14 ਕਰੋੜ 98 ਲੱਖ ਕਿਲੋਮੀਟਰ ਜਾਂ 8.3 ਪ੍ਰਕਾਸ਼ ਮਿੰਟ ਦੂਰ ਹੈ।

ਸਾਡਾ ਗ੍ਰਹਿ ਪ੍ਰਿਥਵੀ ਵੀ ਹੋਰ ਅਕਾਸ਼ੀ ਪਿੰਡਾਂ ਵਾਂਗ ਆਪਣੀ ਗਰੂਤਾ ਸ਼ਕਤੀ ਨਾਲ ਚੀਜ਼ਾਂ ਨੂੰ ਆਪਣੇ ਵੱਲ ਖਿੱਚ ਕੇ ਰੱਖਦਾ ਹੈ। ਇਸ ਗਰੂਤਾ ਸ਼ਕਤੀ ਕਾਰਨ ਸਾਡੇ ਪੈਰ ਜ਼ਮੀਨ ਦੇ ਜਿਸ ਟੁਕੜੇ ਤੇ ਟਿਕੇ ਹੁੰਦੇ ਹਨ ਉਹ ਟੁਕੜਾ ਸਾਡੇ ਹੇਠਾਂ ਹੈ ਤੇ ਆਕਾਸ਼ ਸਿਰ ਵੱਲ ਉੱਪਰ ਹੈ। ਇਹ ਗੱਲ ਤੁਹਾਡੇ ਲਈ ਭਾਰਤ ਵਿੱਚ ਸਥਾਨਕ ਪੱਧਰ ਤੇ ਸੱਚ ਹੈ ਤੇ ਅਮਰੀਕਾ ਵਿੱਚ ਵਸਦੇ ਤੁਹਾਡੇ ਦੋਸਤ ਪਾਲੀ ਲਈ ਵੀ ਵੱਖਰੇ ਪੱਧਰ ਤੇ ਸੱਚ ਹੈ। ਭਾਵ ਧਰਤੀ ਦੇ ਹਰ ਬਸ਼ਿੰਦੇ ਲਈ, ਧਰਤੀ ਦੀ ਆਪਣੇ ਕੇਂਦਰ ਵੱਲ ਗਰੂਤਾ ਖਿੱਚ ਦੀ ਦਿਸ਼ਾ "ਹੇਠਾਂ" ਹੈ ਤੇ ਇਸਤੋਂ ਉਲਟ ਦਿਸ਼ਾ "ਉੱਪਰ" ਹੈ। ਇਹੀ ਗੱਲ ਹੋਰਨਾਂ ਅਕਾਸ਼ੀ ਪਿੰਡਾਂ ਤੇ ਵੀ ਢੁਕਦੀ ਹੈ। ਪ੍ਰਿਥਵੀ ਦੀ ਗਰੂਤਾ ਖਿੱਚ ਤੋਂ ਉਲਟ ਦਿਸ਼ਾ ਵੱਲ ਦਾਗਿਆ ਰਾਕਟ ਸਾਡੀ ਧਰਤੀ ਦੇ ਪ੍ਰਸੰਗ ਵਿੱਚ ਉੱਪਰ ਜਾ ਰਿਹਾ ਹੈ। ਪਰ ਚੰਦ ਦੀ ਗਰੁਤਾ ਖਿੱਚ ਦੇ ਖੇਤਰ ਵਿੱਚ ਦਾਖਲ ਹੋ ਕੇ ਉਸਦੀ ਗਰੂਤਾ ਖਿੱਚ ਦੀ ਦਿਸ਼ਾ ਵੱਲ ਜਾ ਰਿਹਾ ਇਹੀ ਰਾਕਟ ਕਿਸੇ ਚੰਨ ਵਾਸੀ ਲਈ ਹੇਠਾਂ ਉੱਤਰ ਰਿਹਾ ਹੋਵੇਗਾ। ਇਸ ਤੋਂ ਇਹ ਗੱਲ ਸਪਸ਼ਟ ਹੋ ਗਈ ਕਿ ਹਰ ਅਕਾਸ਼ੀ ਪਿੰਡ ਉਪਰ ਵੱਖਰੇ ਵੱਖਰੇ ਤੌਰ ਤੇ ਉਸ ਦੇ ਗਰੂਤਾ ਕੇਂਦਰ ਦੀ ਦਿਸ਼ਾ ਹੀ "ਹੇਠਾਂ" ਅਤੇ ਇਸਤੋਂ ਉਲਟ "ਉੱਪਰ" ਬਣਦੀ ਹੈ।

ਕਿਸੇ ਗ੍ਰਹਿ ਦੇ ਭੂ-ਖੰਡ ਉਪਰ ਧਰਾਤਲ ਦੀ ਨੇੜੇ ਦੇ ਧਰਾਤਲ ਤੋਂ ਉਚਾਈ ਨਿਵਾਈ ਦੀ ਗੱਲ ਬਿੱਲਕੁੱਲ ਵੱਖਰੇ ਪ੍ਰਸੰਗ ਵਿੱਚ ਕੀਤੀ ਜਾਂਦੀ ਹੈ। ਮਿਸਾਲ ਵਜੋਂ ਧਰਤੀ ਉੱਪਰ ਰੋਪੜ ਸ਼ਹਿਰ ਸਮੁੰਦਰੀ ਤਲ ਤੋਂ ਉਚਾਈ ਦੇ ਹਿਸਾਬ ਨਾਲ ਬਠਿੰਡਾ ਸ਼ਹਿਰ ਨਾਲੋਂ ਉੱਚਾ ਹੈ ਤੇ ਸ਼ਿਮਲਾ ਨਾਲੋਂ ਨੀਵਾਂ। ਇਹ ਗੱਲ ਸ਼ਿਮਲਾ ਵਿੱਚ ਵੀ ਸਥਾਨਕ ਪੱਧਰ ਤੇ ਦੇਖੀ ਜਾ ਸਕਦੀ ਹੈ। ਜਿਵੇਂ ਸ਼ਹਿਰ ਦਾ ਪਹਾੜੀਆਂ ਉਪਰ ਵਸੋਂ ਦਾ ਹੇਠਲਾ ਭਾਗ ਲੋਅਰ ਸ਼ਿਮਲਾ ਦੇ ਨਾਂ ਨਾਲ ਜਾਣਿਆ ਜਾਂਦਾ ਹੈ ਤੇ ਸਿਖਰ ਵੱਲ ਮਾਲ ਰੋਡ ਤੇ ਜਾਖੂ ਮੰਦਰ ਵਾਲਾ ਹਿੱਸਾ ਅਪਰ ਸ਼ਿਮਲਾ ਦੇ ਨਾਂ ਨਾਲ। ਮੁੱਕਦੀ ਗੱਲ, ਉਪਰ-ਹੇਠਾਂ ਦਾ ਸੰਕਲਪ ਸਥਾਨਕ ਮੁਕਾਬਲਤਨ ਉਚਾਈ ਨਿਵਾਈ ਦੇ ਪ੍ਰਸੰਗ ਵਿੱਚ ਹੀ ਸਹੀ ਰੂਪ ਵਿੱਚ ਪ੍ਰੀਭਾਸ਼ਤ ਹੁੰਦਾ ਹੈ ਅਨੰਤ ਬ੍ਰਹਮੰਡ ਦੇ ਪ੍ਰਸੰਗ ਵਿੱਚ ਨਹੀਂ ।



# ਪਰਦੂਸ਼ਣ

ਜਸਦੇਵ ਸਿੰਘ ਲਲਤੋਂ

ਸਾਡੀ ਧਰਤੀ ਦੇ ਜੀਵ-ਮੰਡਲ 'ਚ ਪਾਏ ਜਾਣ ਵਾਲੇ ਮਨੁੱਖ, ਜੀਵ-ਜੰਤੂ, ਬਨਾਸਪਤੀ : ਕੁੱਲ ਕੁਦਰਤੀ-ਸਰੋਤਾਂ- ਹਵਾ, ਪਾਣੀ, ਜ਼ਮੀਨ 'ਚ ਲਗਾਤਾਰ ਦਾਖਲ ਹੋ ਰਹੇ ਬੇਲੋੜੇ ਜ਼ਹਿਰੀਲੇ ਤੇ ਖ਼ਤਰਨਾਕ ਰਸਾਇਣਕ ਪਦਾਰਥਾਂ ਵੱਲੋਂ ਪੈਦਾ ਕੀਤੀ ਜਾ ਰਹੀ ਪਰਕਿਰਿਆ (Process) ਨੂੰ ਪਰਦੂਸ਼ਣ (Pollution) ਆਖਿਆ ਜਾਂਦਾ ਹੈ। ਇਹ ਰਸਾਇਣਕ ਪਦਾਰਥ, ਮਾਦੇ ਦੀਆਂ ਤਿੰਨ ਰਸਾਇਣਕ ਬਣਤਰਾਂ-ਤੱਤ, ਯੋਗਿਕ ਤੇ ਮਿਸ਼ਰਣ-ਰਾਹੀ ਵੱਡੀ ਉੱਥਲ-ਪੁੱਥਲ ਕਰ ਰਹੇ ਹਨ। ਭੌਤਿਕ ਅਵਸਥਾ ਪੱਖੋਂ ਵੀ ਠੋਸ, ਤਰਲ ਤੇ ਗੈਸ-ਸਾਰੇ ਰੂਪਾਂ 'ਚ ਵਿਚਰਦੇ ਹਨ।

ਸਨਅਤੀਕਰਣ ਦੀ ਬੁਨਿਆਦ ਤੇ ਉਸਰੇ ਮਸ਼ੀਨੀਕਰਣ ਤੇ ਪਰਦੂਸ਼ਣ ਇੱਕੋ ਸਿੱਕੇ ਦੇ ਦੋ ਪਾਸੇ ਹਨ। ਇਕ ਪਾਸੇ ਕਾਰਖਾਨਿਆਂ, ਖੇਤਾਂ, ਸੜਕਾਂ, ਘਰਾਂ, ਦਫਤਰਾਂ ਅਤੇ ਹੋਰ ਅਨੇਕਾਂ ਖੇਤਰਾਂ 'ਚ ਮਸ਼ੀਨਰੀ ਦਾ ਹੜ੍ਹ ਆਇਆ ਹੋਇਆ ਹੈ। ਜ਼ਮੀਨ, ਸਮੁੰਦਰ ਤੇ ਪੁਲਾੜ 'ਚ ਮਨੁੱਖ ਅੱਗੇ ਹੀ ਅੱਗੇ ਵਧ ਰਿਹਾ ਹੈ। ਛੋਟੇ ਸਵੈ-ਚਾਲਤ ਖਿਡੌਣਿਆਂ ਤੋਂ ਰਾਕਟ ਤੱਕ ਦੀਆਂ ਮੱਲਾਂ ਮਾਰੀਆਂ ਗਈਆਂ ਹਨ। ਤਰੱਕੀ ਦੇ ਪਹੀਏ ਦੀ ਤੇਜ਼ ਰਫ਼ਤਾਰ ਚਕਾਚੌਂਧ ਕਰਕੇ ਰੱਖ ਰਹੀ ਹੈ।

ਕਿਰਤ ਦੀ ਉਪਜਾਇਕਤਾ (Productivity of Labour) 'ਚ ਭਾਰੀ ਵਾਧੇ ਹੋਏ ਹਨ। ਮਨੁੱਖੀ ਜ਼ਿੰਦਗੀ ਦੇ ਸੁੱਖ-ਆਰਾਮ ਅਤੇ ਆਨੰਦ ਲਈ : ਇਸਦੀਆਂ ਅਨੇਕਾਂ ਭਿਆਨਕ-ਬੀਮਾਰੀਆਂ ਤੇ ਕਾਬੂ ਪਾਉਣ ਲਈ ਵੱਡੀਆਂ ਮੱਲਾਂ ਮਾਰੀਆਂ ਗਈਆਂ ਹਨ। ਸਾਲਾਂ, ਮਹੀਨਿਆਂ ਤੇ ਦਿਨਾਂ ਦਾ ਸਫ਼ਰ-ਘੰਟਿਆਂ, ਮਿੰਟਾਂ ਤੇ ਸਕਿੰਟਾਂ 'ਚ ਤਬਦੀਲ ਹੋ ਗਿਆ ਹੈ। ਸੰਚਾਰ-ਸਾਧਨਾਂ 'ਚ ਪੁੱਟੀਆਂ ਦਿਓ ਕੱਦ ਪੁਲਾਂਘਾਂ ਨੇ ਸੰਸਾਰ ਨੂੰ ਬਹੁਤ ਹੀ ਨੇੜੇ ਕਰਕੇ ਰੱਖ ਦਿੱਤਾ ਹੈ।

ਦੂਜੇ ਪਾਸੇ, ਭਾਫ਼ ਦਾ ਇੰਜਣ ਈਜਾਦ ਹੋਣ ਵੇਲੇ ਤੋਂ ਲੈ ਕੇ ਪਰਦੂਸ਼ਣ ਵਧਣ ਲੱਗਿਆ। ਇਸ ਤੋਂ ਪਹਿਲਾਂ ਪਰਦੂਸ਼ਣ ਲੱਗ-ਭੱਗ ਨਾਂ-ਮਾਤਰ ਹੀ ਸੀ। ਉਨੀਵੀਂ ਸਦੀ ਦੇ ਪਿਛਲੇ ਅੱਧ 'ਚ ਯੂਰਪ 'ਚ ਸਮੱਸਿਆ ਉਭਰਦੀ ਆ ਰਹੀ ਸੀ। ਹੁਣ ਵੀਹਵੀਂ ਸਦੀ ਦੇ ਅਖੀਰ ਤੱਕ ਤਾਂ ਲੱਗਭੱਗ ਸਾਰੇ ਮਹਾਂਦੀਪ ਹੀ ਇਸਦੀ ਮਾਰ ਥੱਲੇ ਆ ਚੁੱਕੇ ਹਨ। ਹਵਾ, ਪਾਣੀ ਤੇ ਜ਼ਮੀਨ ਦਾ ਪਰਦੂਸ਼ਣ ਤੇਜ਼ੀ ਨਾਲ ਖਤਰਨਾਕ ਰੂਪ ਧਾਰਨ ਕਰਦਾ ਜਾ ਰਿਹਾ ਹੈ। ਫੁੱਲਾਂ ਅਤੇ ਜੀਵ-ਜੰਤੂਆਂ ਦੀਆਂ ਹਜ਼ਾਰਾਂ ਕਿਸਮਾਂ ਅਲੋਪ ਹੋ ਰਹੀਆਂ ਹਨ। ਝੀਲਾਂ, ਸਮੁੰਦਰਾਂ, ਪਹਾੜਾਂ ਦੇ ਕਾਫ਼ੀ ਸਾਰੇ ਸੁੰਦਰ ਕੁਦਰਤੀ ਨਜ਼ਾਰੇ ਬਰਬਾਦ ਹੋਣ ਜਾ ਰਹੇ ਹਨ। ਦਰਿਆ ਵੱਡੇ ਪੱਧਰ ਤੇ ਗੰਦਗੀ ਨਾਲ ਮਲੀਨ ਹੁੰਦੇ ਜਾ ਰਹੇ ਹਨ। ਮੱਛੀਆਂ ਦੀਆਂ ਅਤੇ ਹੋਰ ਲਾਹੇਵੰਦ ਜੀਵ-ਜੰਤੂਆਂ ਦੀਆਂ ਅਨੇਕਾਂ-ਵੰਨਗੀਆਂ ਅਲੋਪ ਹੋ ਰਹੀਆਂ ਹਨ। ਸ਼ੁਧ-ਪਾਣੀ ਤੇ ਤਾਜ਼ੀ-ਹਵਾ ਮਿਲਣੀ ਮੁਸ਼ਕਲ ਹੁੰਦੀ ਜਾ ਰਹੀ ਹੈ। ਅਨੇਕਾਂ ਯਾਦਗਾਰੀ ਇਤਿਹਾਸਕ ਇਮਾਰਤਾਂ ਦਾ ਸੁਹੱਪਣ ਖੰਭ ਲਾ ਕੇ ਉਡਦਾ ਜਾ ਰਿਹਾ ਹੈ। ਮਨੁੱਖ ਦੀ ਮਾਨਸਿਕ ਤੇ ਸਰੀਰਕ ਸਿਹਤ ਨਿਤ ਵਧਦੀਆਂ ਬੀਮਾਰੀਆਂ ਦੀ ਬਲੀ ਚੜ੍ਹਦੀ ਜਾ ਰਹੀ ਹੈ।

ਪਰਦੂਸ਼ਣ ਦੇ ਵਰਤਾਰੇ ਨੂੰ ਅਸੀਂ ਹੇਠ ਲਿਖੀ ਸਕੀਮ ਅਨੁਸਾਰ ਸਮਝਣ ਦਾ ਯਤਨ ਕਰ ਰਹੇ ਹਾਂ :

1. ਹਵਾ-ਪਰਦੂਸ਼ਣ
2. ਪਾਣੀ-ਪਰਦੂਸ਼ਣ
3. ਜ਼ਮੀਨ-ਪਰਦੂਸ਼ਣ
4. ਰੇਡੀਓ-ਐਕਟਿਵ ਪਦਾਰਥ ਤੇ ਪਰਦੂਸ਼ਣ
5. ਸ਼ੋਰ-ਪਰਦੂਸ਼ਣ
6. ਪਰਦੂਸ਼ਣ ਤੇ ਬੱਚੇ
7. ਪਰਦੂਸ਼ਣ ਤੇ ਬਚਾਅ-ਸਾਧਨ

## ਹਵਾ ਪਰਦੂਸ਼ਣ :

ਸਾਡੀ ਧਰਤੀ ਦੇ ਆਲੇ-ਦੁਆਲੇ ਹਵਾ ਦਾ ਕੁਦਰਤੀ ਗਿਲਾਫ਼ ਹੈ, ਜਿਸਨੂੰ ਅਸੀਂ ਵਾਯੂ ਮੰਡਲ ਆਖਦੇ ਹਾਂ। ਸਾਡੇ ਵਾਯੂ ਮੰਡਲ 'ਚ ਕੁਝ ਅਨੁਮਾਨਤ ਹਵਾ 11,000000000000000000 ਪਾਉਂਡ ਹੈ। ਕੁੱਲ ਹਵਾ ਦਾ ½ ਹਿੱਸਾ ਪਹਿਲੇ 5½ ਕਿਲੋਮੀਟਰਾਂ ਤੱਕ

ਫੈਲਿਆ ਹੋਇਆ ਹੈ। ਬਾਕੀ ½ ਹਿੱਸਾ ਸਾਰੇ ਵਾਯੂ ਮੰਡਲ 'ਚ ਸੈਂਕੜੇ ਕਿਲੋਮੀਟਰਾਂ ਤੱਕ ਹੈ। ਕਹਿਣ ਦਾ ਭਾਵ-ਕੁੱਲ ਹਵਾ ਸੀਮਤ ਹੀ ਤਾਂ ਹੈ। ਪਥਰਾਟ ਬਾਲਣਾ (ਪੈਟਰੋਲੀਅਮ ਤੇ ਕੋਇਲਾ) ਤੋਂ 6000 ਮਿਲੀਅਨ ਟੱਨ ਕਾਰਬਨਡਾਈਔਕਸਾਈਡ ($CO_2$) ਗੈਸ ਵਾਯੂਮੰਡਲ 'ਚ ਭੇਜੀ ਜਾ ਰਹੀ ਹੈ। ਇਸ ਤੋਂ ਇਲਾਵਾ 2000 ਮਿਲੀਅਨ ਟੱਨ ਖੇਤੀਬਾੜੀ ਦੇ ਧੰਦਿਆਂ ਕਾਰਨ ਦਾਖਲ ਕੀਤੀ ਜਾ ਰਹੀ ਹੈ। $N_2O$, CO, $SO_2$, $H_2S$, ਆਦਿ ਜ਼ਹਿਰੀਲੀਆਂ ਗੈਸਾਂ ਵੀ ਰਲਦੀਆਂ ਜਾ ਰਹੀਆਂ ਹਨ। ਧੂਲ ਦੇ ਕਣ ਅਤੇ ਹੋਰ ਠੋਸ ਲਟਕਦੇ ਕਣ ਵੀ ਵਧਦੇ ਜਾ ਰਹੇ ਹਨ।

ਪਿਛਲੇ 100 ਸਾਲਾਂ 'ਚ ਅਸੀ ਲੱਗਭੱਗ 3,60,000 ਮਿਲੀਅਨ ਟੱਨ $CO_2$ ਛੱਡ ਚੁੱਕੇ ਹਾਂ। ਇਸ ਤਰ੍ਹਾਂ $CO_2$ ਦੀ ਮਾਤਰਾ 'ਚ 13% ਦਾ ਵਾਧਾ ਹੋ ਚੁੱਕਾ ਹੈ। ਹੁਣ ਇਸਦੀ % ਮਾਤਰਾ 0.03 ਤੋਂ 0.47 ਵਿਚਕਾਰ ਹੈ। ਭਾਵ ਵੱਖ ਵੱਖ ਥਾਵਾਂ ਤੇ ਇਸਦੀ ਘਣਤਾ ਵੱਖ-ਵੱਖ ਹੈ। ਸਿੱਟੇ ਵਜੋਂ ਹੁਣ ਤੱਕ ਤਾਪਮਾਨ 'ਚ $1^0F$ ਦਾ ਵਾਧਾ ਹੋ ਚੁੱਕਾ ਹੈ। ਸਦੀ ਦੇ ਅੰਤ ਤੱਕ $3.6^0F$ ਦਾ ਵਾਧਾ ਹੋਣ ਦੀ ਸੰਭਾਵਨਾ ਹੈ।

ਪਥਰਾਟ-ਬਾਲਣ ਬਣਾਉਣ ਦੀ ਪਰਕਿਰਿਆ 'ਚ ਵਰਤੇ ਜਾਣ ਲਈ ਜ਼ਮੀਨ ਵੱਲੋਂ ਜਜ਼ਬ ਕੀਤੀ $CO_2$ ਬਹੁਤ ਨਾਂ ਮਾਤਰ ਹੁੰਦੀ ਹੈ। ਇਹ 10,000 ਟੱਨ ਚੋਂ ਸਿਰਫ 1 ਟੱਨ ਹੀ ਸੋਖੀ ਜਾਂਦੀ ਹੈ। ਪਰ ਦੂਜੇ ਪਾਸੇ ਪਥਰਾਟ-ਬਾਲਣ ਦੇ ਜਲਣ ਵੇਲੇ ਇਸ ਨਾਲੋਂ 1000 ਗੁਣਾਂ ਵਧੇਰੇ ਮਾਤਰਾ 'ਚ ਵਾਯੂ-ਮੰਡਲ 'ਚ ਛੱਡ ਦਿੱਤੀ ਜਾਂਦੀ ਹੈ। $CO_2$ ਕੁੱਝ ਮਾਤਰਾ 'ਚ ਸਮੁੰਦਰ ਵੱਲੋਂ ਵੀ ਸੋਖੀ ਜਾਂਦੀ ਹੈ, ਪਰ ਇਸਦੇ ਨਾਲ ਹੀ ਵਾਪਸ ਭੇਜੇ ਜਾਣ ਦੀ ਪਰਕਿਰਿਆ ਵੀ ਚਲਦੀ ਰਹਿੰਦੀ ਹੈ।

ਹਜ਼ਾਰਾਂ-ਲੱਖਾਂ ਸਾਲਾਂ 'ਚ ਪੈਦਾ ਹੋਏ ਪਥਰਾਟ-ਬਾਲਣ ਸਨਅਤੀਕਰਣ ਦੇ 100 ਸਾਲਾਂ 'ਚ ਬੁਰੀ ਤਰ੍ਹਾਂ ਖਤਮ ਕੀਤੇ ਗਏ ਹਨ। ਅਗਲੇ 25 ਸਾਲਾਂ 'ਚ $CO_2$ ਨਿਕਲਣ ਦੀ ਦਰ ਖਤਰੇ ਦੀ ਹੱਦ ਤੱਕ ਵਾਲੀ ਹੋਏਗੀ। ਕੁਦਰਤੀ ਸਮਤੋਲ ਬੁਰੀ ਤਰ੍ਹਾਂ ਵਿਗੜ ਜਾਵੇਗਾ।

ਪਰਦੂਸ਼ਣ ਪੈਦਾ ਕਰਨ ਵਾਲੀਆਂ ਗੈਸਾਂ ਤੋਂ ਸਭ ਤੋਂ ਵੱਧ ਖਤਰਨਾਕ CO (ਕਾਰਬਨਮਾਨੋਔਕਸਾਈਡ) ਗੈਸ ਹੈ। ਇਹ ਸਿਰਦਰਦ, ਊਂਘ ਲਾਉਣ, ਅੱਖਾਂ ਦੀ ਜਲਣ, ਕੰਨਾਂ 'ਚ ਗੂੰਜ, ਉਲਟੀਆਂ, ਸਾਹ ਲੈਣ 'ਚ ਤੰਗੀ ਤੋਂ ਬੇਹੋਸ਼ ਹੋਣ ਤੱਕ ਦੇ ਅਸਰ ਪਾਉਂਦੀ ਹੈ। ਇਸਦੀ ਵਧੇਰੇ ਮਾਤਰਾ ਜੀਵਤ ਵਸਤੂ ਦੀ ਮੌਤ ਦਾ ਕਾਰਨ ਤੱਕ ਬਣ ਸਕਦੀ ਹੈ। ਇਹ ਸਾਡੇ ਖੂਨ ਵਿਚਲੇ ਲਾਲ ਰਕਤਾਣੂਆਂ 'ਚ ਪਾਏ ਜਾਣ ਵਾਲੇ ਰਸਾਇਣਕ ਯੋਗਿਕ-ਹੀਮੋਗਲੋਬਿਨ ਨਾਲ ਪ੍ਰਤੀਕਿਰਆ ਕਰਦੀ ਹੈ। ਇਸੇ ਨਾਲ ਹੀ ਔਕਸੀਜ਼ਨ ਪ੍ਰਤੀਕਿਰਿਆ ਕਰਕੇ ਆਕਸੀਹੀਮੋਗਲੋਬਿਨ ਬਦਾਉਂਦੀ ਹੈ। ਪਰੰਤੂ $CO_2$ ਕਾਰਬੋਆਕਸੀ ਹੀਮੋਗਲੋਬਿਨ ਬਣਾਉਂਦੀ ਹੈ। ਸਿੱਟੇ ਵਜੋਂ ਸੈਲਾਂ ਨੂੰ ਆਕਸੀਜ਼ਨ ਦੀ ਸਪਲਾਈ ਤੇ ਬੁਰੀ ਤਰ੍ਹਾਂ ਅਸਰ ਪੈਂਦਾ ਹੈ। CO ਦੀ ਹੀ ਮੋਗਲੋਬਿਨ ਨਾਲ ਜੁੜਨ ਦੀ ਪ੍ਰਤੀਕਿਰਿਆ, ਆਕਸੀਜ਼ਨ ਨਾਲੋਂ 200 ਗੁਣਾਂ ਵੱਧ ਤੇਜ਼ੀ ਨਾਲ ਵਾਪਰਦੀ ਹੈ। ਜੇਕਰ ਸਾਹ ਲੈਣ ਵੇਲੇ ਆਕਸੀਜ਼ਨ ਦੇ 200 ਮੋਲ ਅਤੇ CO ਦਾ 1 ਮੋਲ ਮੌਜੂਦ ਹੋਣ, ਤਾਂ ਦੋਨਾਂ ਦੀ ਇਕੋ ਜਿਹੀ ਮਾਤਰਾ ਖੂਨ 'ਚ ਦਾਖਲ ਹੋ ਜਾਵੇਗੀ। ਇਸ ਤਰ੍ਹਾਂ ਖੂਨ ਦੀ ਸੈਲਾਂ ਨੂੰ ਆਕਸੀਜ਼ਨ ਪਹੁੰਚਾਉਣ ਦੀ ਸਮਰੱਥਾ ਭੈੜੀ ਤਰਾਂ ਪ੍ਰਭਾਵਤ ਹੁੰਦੀ ਹੈ। ਜਿਸ ਕਰਕੇ ਉਪਰੋਕਤ ਲੱਛਣ ਜ਼ਾਹਰ ਹੁੰਦੇ ਹਨ।

ਜਦੋਂ ਕੋਇਲਾ ਜਾਂ ਪੈਟਰੋਲੀਅਮ ਪਦਾਰਥ ਬਲਣ ਵੇਲੇ, ਆਕਸੀਜਨ ਕਾਫ਼ੀ ਮਾਤਰਾ 'ਚ ਮੌਜੂਦ ਹੋਵੇ, ਤਾਂ $CO_2$ ਪੈਦਾ ਹੁੰਦੀ ਹੈ। ਪਰ ਜਦੋਂ ਜਲਣ ਕਿਰਿਆ ਮੌਕੇ ਆਕਸੀਜਨ ਦੀ ਮਾਤਰਾ ਥੋੜੀ ਹੋਵੇ ਜਾਂ ਢੁੱਕਵਾਂ ਸਮਾਂ ਨਾ ਮਿਲੇ ਤਾਂ CO ਪੈਦਾ ਹੁੰਦੀ ਹੈ।

ਵਾਤਾਵਰਣ 'ਚ ਲਟਕਦੇ ਧੂੰਏਂ ਦੇ ਕਣਾਂ 'ਚ ਲੱਗਭੱਗ ¼ ਹਿਸਾ-ਸਿਲਵਰ ਡਾਈਆਕਸਾਈਡ ਅਤੇ ਨਾਈਟਰੋਜਨ ਔਕਸਾਈਡ ਹੁੰਦੇ ਹਨ। ਅਗਲੇ 15 ਸਾਲਾਂ 'ਚ ਇਹ ਸਥਿਤੀ ਖਤਰਨਾਕ ਹੱਦ ਤੱਕ ਵਿਗੜ ਜਾਵੇਗੀ।

ਕਾਰਖਾਨਿਆਂ ਨੂੰ ਚਲਾਉਣ ਲਈ ਲੋੜੀਂਦੀ ਊਰਜਾ ਪੈਦਾ ਕਰ ਰਹੇ ਪਾਵਰ-ਸਟੇਸ਼ਨ ਪਰਦੂਸ਼ਣ ਦੇ ਸਭ ਤੋਂ ਵੱਡੇ ਸੋਮੇ ਹਨ। ਸੰਸਾਰ 'ਚ ਇਨ੍ਹਾਂ ਦੀ ਗਿਣਤੀ ਬਹੁਤ ਤੇਜੀ ਨਾਲ ਵਧੀ ਹੈ। ਇਨ੍ਹਾਂ ਦੇ ਵਧੇਰੇ ਕਰਕੇ ਪਥਰਾਟ ਬਾਲਣ ਦੀ ਵਰਤੋਂ ਹੁੰਦੀ ਹੈ। ਸਿੱਟੇ ਵਜੋਂ ਉਪਰੋਕਤ ਸਾਰੀਆਂ ਗੈਸਾਂ ਭਾਰੀ ਮਾਤਰਾ 'ਚ ਪੈਦਾ ਕਰਦੇ ਹਨ।



ਸਵੈ-ਚਾਲਤ ਵਾਹਨ ਦੂਜੇ 'ਚ ਪੈਦਾ ਕਰਦੇ ਹਨ। ਇਹ ਤੰਬਾਕੂ-ਪਦਾਰਥਾਂ ਨਾਲੋਂ ਵੀ ਵਧੇਰੇ ਨੁਕਸਾਨ ਪੁਚਾ ਰਹੇ ਹਨ। ਇਨ੍ਹਾਂ ਦੀ ਗਿਣਤੀ ਸੰਸਾਰ ਦੀ ਕੁੱਲ ਆਬਾਦੀ ਦਾ ਦਸਵਾਂ ਹਿੱਸਾ ਹੋ ਚੁੱਕੀ ਹੈ। ਹਰ 10 ਵਿਅਕਤੀਆਂ ਪਿੱਛੇ ਇੱਕ $CO_2$ ਤੋਂ ਇਲਾਵਾ ਜ਼ਹਿਰੀਲੀ $CO_2$ ਤੇ ਨਾਈਟਰੋਜਨ ਦੇ ਔਕਸਾਈਡ ਪੈਦਾ ਕਰਦੇ ਹਨ। ਵਾਹਨਾਂ ਨੂੰ ਜ਼ਮੀਨ, ਮਕਾਨ ਤੋਂ ਪਿਛੇ ਜਾਇਦਾਦ ਦੀ ਇਕ ਮਹੱਤਵ ਪੂਰਨ ਮੱਦ ਸਮਝਿਆ ਜਾਦਾ ਹੈ।

ਵਾਤਾਵਰਣ ਨੂੰ ਪਰਦੂਸ਼ਤ ਕਰਨ ਵਾਲੇ ਵੱਡੇ ਹਮਲਾਵਰ-ਕਾਰਾਂ, ਵੈਨਾਂ, ਟਰੱਕ, ਤਿੰਨ-ਪਹੀਆ, ਦੋ-ਪਹੀਆ ਵਾਹਨ ਹਨ। ਸਿਰਫ 5 ਵੱਡੇ ਭਾਰਤੀ ਸ਼ਹਿਰਾਂ – ਬੰਬਈ, ਕਲਕੱਤਾ, ਦਿੱਲੀ, ਮਦਰਾਸ ਤੇ ਬੰਗਲੌਰ 'ਚ 1,000,000 ਕਿਲੋਗਰਾਮ ਧੂੰਆਂ ਹਰ ਰੋਜ਼ ਛੱਡਦੇ ਹਨ। 1 ਕਿਲੋਗਰਾਮ ਧੂੰਆਂ ਤਾਂ ਬਣਦਾ ਹੈ ਜੇਕਰ 100 ਡੀਜ਼ਲ-ਬੱਸਾ ਲਗਾਤਾਰ 5 ਮਿੰਟ ਚੱਲਣ। ਅਨੁਮਾਨ ਲਗਾਓ ਕਿ ਇਸ ਨਾਲੋਂ 1 ਮਿਲੀਅਨ ਗੁਣਾਂ ਧੂੰਏਂ ਦੁਆਰਾ ਮਨੁੱਖੀ ਸਿਹਤ ਨੂੰ ਕਿੰਨਾਂ ਨੁਕਸਾਨ ਪੁੱਜੇਗਾ ? ਤਸਵੀਰ ਬਹੁਤ ਭਿਆਨਕ ਹੈ।

ਪੌਦੇ, ਦਰੱਖਤ, ਪਸ਼ੂ ਆਦਿ ਵੀ ਬਹੁਤ ਭੈੜੀ ਤਰ੍ਹਾਂ ਨੁਕਸਾਨੇ ਜਾ ਰਹੇ ਹਨ। ਨਾਜ਼ਕ ਬੂਟੇ – ਟਮਾਟਰ, ਆਲੂ, ਫਲੀਦਾਰ ਪੌਦਿਆਂ ਦੀਆਂ ਕਈ ਕਿਸਮਾਂ, ਪਾਲਕ, ਅਨਾਜ ਦੇਣ ਵਾਲੀਆਂ ਫਸਲਾਂ ਤੇ ਅਨੇਕਾਂ ਕਿਸਮ ਦੇ ਫੁੱਲਾਂ ਵਾਲੇ ਬੂਟੇ, ਕਪਾਹ, ਨਰਮਾ, ਗੁਲਾਬ ਦੇ ਬਾਗ, ਇਮਾਰਤੀ ਲਕੜੀ ਦੀ ਬਾਗ ਵਾਨੀ ਨੂੰ ਵੱਡਾ ਹਰਜਾ ਪਹੁੰਚ ਰਿਹਾ ਹੈ।

ਉਪਰਲੇ ਵਾਯੁਮੰਡਲ 'ਚ 15 ਕਿਲੋਮੀਟਰ ਤੋਂ 60 ਕਿ .ਮੀ. ਤੱਕ ਓਜ਼ੋਨ ਗੈਸ ਹੁੰਦੀ ਹੈ। ਇਹ ਔਕਸੀਜਨ ਦਾ ਹੀ ਇਕ ਰੂਪ ਹੈ। ਇਸਦਾ ਆਣਵੀ ਫਾਰਮੂਲਾ $O_3$ ਹੁੰਦਾ ਹੈ। ਇਹ ਤਹਿ ਪਰਾਵੈਂਗਣੀ (Ultraviolet) ਸੂਰਜੀ ਕਿਰਨਾਂ ਨੂੰ ਸੋਖ ਲੈਂਦੀ ਹੈ। ਜੋ ਕਿ ਧਰਤੀ ਤੇ ਪੁੱਜ ਕੇ ਚਮੜੀ ਅਲਰਜੀ ਤੇ ਚਮੜੀ ਕੈਂਸਰ ਦਾ ਕਾਰਨ ਬਣਦੀਆਂ ਹਨ। ਇਸ ਤਹਿ ਨੂੰ ਏਅਰੋ-ਸੋਲਜ਼ (Airosoles) ਨਸ਼ਟ ਕਰਦੇ ਹਨ। ਇਹ ਤਰਲ ਤੇ ਗੈਸ ਪਦਾਰਥਾਂ ਦਾ ਮਿਸ਼ਰਣ ਹੁੰਦੇ ਹਨ। ਇਨ੍ਹਾਂ 'ਚ ਫਲੋਰੋ ਕਾਰਬਨ ਤੇ ਕਲੋਰੋ-ਫਲੋਰੋਕਾਰਬਨਜ਼ ਵਰਗੇ ਰਸਾਇਣਕ ਹੁੰਦੇ ਹਨ। ਜੋ ਕਿ ਓਜ਼ੋਨ ਨਾਲ ਪ੍ਰਤੀਕਿਰਿਆ ਕਰਕੇ ਇਸਨੂੰ ਨਸ਼ਟ ਕਰਦੇ ਹਨ। ਐਂਨਟਾਂਰਕਟਿਕਾ ਉਪਰ 1980 'ਚ ਓਜ਼ੋਨ ਤਹਿ 'ਚ ਮਘੋਰੇ ਨੋਟ ਕੀਤੇ ਗਏ ਜਿਨ੍ਹਾਂ ਕਰਕੇ ਪਰਾਬੈਂਗਣੀ ਕਿਰਨਾਂ ਥੱਲੇ ਧਰਤੀ ਤੇ ਪੁੱਜ ਰਹੀਆਂ ਹਨ। ਭਾਰਤ ਦੇ 4 ਵੱਡੇ ਮਹਾਂਨਗਰਾਂ 'ਚ ਵੀ ਪਿੱਛਲੇ ਵਰ੍ਹੇ ਕੁੱਝ ਪਰਾ-ਵੈਂਗਣੀ ਕਿਰਨਾਂ ਦਾ ਧਰਤੀ ਤੇ ਆਉਣਾ ਨੋਟ ਕੀਤਾ ਗਿਆ। ਸੋ ਖਤਰੇ ਦੀ ਘੰਟੀ ਵੱਜ ਚੁੱਕੀ ਹੈ। ਵਾਲਾਂ ਨੂੰ ਰੰਗਣ ਵਾਲੀਆਂ ਡਾਈਆਂ ਤੋਂ ਸੁਗੰਧੀਆਂ ਦੀ ਸਪਰੇ ਵਾਲੇ ਸੈਂਕੜੇ ਪਦਾਰਥ, ਜੋ ਕਿ ਟੇਅਰੋਸੋਲ ਸਪਰੇ ਦੇ ਸਿਧਾਂਤ ਤੇ ਅਧਾਰਿਤ ਹਨ, ਮਾਰਕੀਟ ਵਿੱਚ ਆ ਚੁੱਕੇ ਹਨ।

ਅਵਾਜ਼ ਦੀ ਰਫਤਾਰ( 330ਮੀ /ਮੀ ) ਨਾਲੋਂ ਜ਼ਿਆਦਾ ਤੇਜ਼ ਰਫਤਾਰ ਨਾਲ ਚੱਲਣ ਵਾਲੇ ਹਵਾਈ ਜਹਾਜ਼ SST (ਸੁਪਰ ਸਾਨਿਕ ਟਰਾਂਸਪੋਰਟ) ਉਪਰਲੇ ਵਾਯੁਮੰਡਲ 'ਚ ਓਜ਼ੋਨ ਤਹਿ ਨੂੰ ਭਾਰੀ ਹਾਨੀ ਪਹੁੰਚਾਉਂਦੇ ਹਨ। ਅਮਰੀਕਾ, ਫਰਾਂਸ, ਇੰਗਲੈਂਡ, ਜਪਾਨ ਆਦਿ ਮੁਲਕਾਂ ਕੋਲ ਇਹ ਸੈਂਕੜਿਆਂ ਦੀ ਤਾਦਾਦ 'ਚ ਹਨ। ਇਨ੍ਹਾਂ ਦੇ ਜੈਂਟ ਤੋਂ ਨਿਕਲਣ ਵਾਲੇ ਧੂੰਏਂ 'ਚ ਨਾਈਟਰੋਜਨ ਦੇ ਔਕਸਾਈਡ, ਖਾਸ ਕਰਕੇ ਨਾਈਟਰਿਕ ਔਕਸਾਈਡ ਓਜ਼ੋਨ ਦਾ ਭਾਰੀ ਖਾਤਮਾ ਕਰਦਾ ਹੈ। ਵੱਡੇ ਮੁਲਕਾਂ ਵੱਲੋਂ ਕੀਤੇ ਜਾਂਦੇ ਪਰਮਾਣੂ-ਧਕਾਮੇ ਜੋ ਰੇਡੀਓ-ਐਕਟਿਵ ਵਿਕਿਰਣਾਂ ਛੱਡਦੇ ਹਨ, ਉਹ ਵੀ ਉਪਰਲੇ ਵਾਯੁਮੰਡਲ 'ਚ ਪੁੱਜ ਕੇ ਓਜ਼ੋਨ ਦੀ ਬਰਬਾਦੀ ਕਰਦੇ ਹਨ।

ਪਰਦੂਸ਼ਨ ਦਾ ਇਕ ਹੋਰ ਵੱਡੀ ਸੋਮਾ-ਸਨਆਤ ਵੱਲੋਂ ਪੈਦਾ ਕੀਤੇ ਪਰਦੂਸ਼ਕ ਪਦਾਰਥਾਂ ਦੀ ਵੱਡੀ ਰੇਂਜ ਹੈ, ਜੋ ਕਿ ਕਾਰਖਾਨੇ ਤੋਂ ਦੂਜੇ ਤੱਕ ਭਿੰਨ-ਭਿੰਨ ਹੈ। ਇਹ ਜਿੱਥੇ ਮਨੁੱਖ ਸਮੇਤ ਸਭ ਜੀਵਾਂ ਦੀ ਸਿਹਤ ਨੂੰ ਖਰਾਬ ਕਰਦੇ ਹਨ, ਉੱਥੇ ਯਾਦਗਾਰੀ ਇਤਿਹਾਸਕ ਇਮਾਰਤਾਂ ਤੇ ਘਰਾਂ ਦੀ ਸੁੰਦਰਤਾ ਤੇ ਰੰਗਾਂ ਦਾ ਵੀ ਨਾਸ਼ ਕਰਦੇ ਹਨ।

ਭਾਰਤ ਥਾਈਲੈਂਡ ਤੇ ਫਿਲਪਾਈਨ ਵਰਗੇ ਵਿਕਾਸਸ਼ੀਲ ਦੇਸ਼ਾਂ 'ਚ ਹੁਣ ਉਹ ਸਥਿਤੀ ਪੈਦਾ ਹੋ ਰਹੀ ਹੈ, ਜੋ ਯੂਰਪ ਅੰਦਰ ਇਸ ਸਦੀ ਦੇ ਸ਼ੁਰੂ ਵੇਲੇ ਮੌਜੂਦ ਸੀ। ਲੰਡਨ 'ਚ ਦਸੰਬਰ 1952 'ਚ 5 ਦਿਨ ਧੂੰਏਂ ਨਾਲ ਲੱਦੀ ਧੁੰਦ ਲਗਾਤਾਰ ਬਰਕਰਾਰ

ਰਹੀ। ਇਸਦੇ ਸਿੱਟੇ ਵਜੋਂ 4000 ਲੋਕ ਮਾਰੇ ਗਏ ਹਨ। ਜੇਕਰ ਇਹੀ ਖਤਰਨਾਕ ਰੁਝਾਨ ਜਾਰੀ ਰਿਹਾ ਤਾਂ ਛੇਤੀ ਹੀ ਬੰਬਈ 'ਚ ਵੀ ਅਜੇਹੀਆਂ ਦੁਰਘਟਨਾਵਾਂ ਵਾਪਰਨ ਦੀ ਵੱਡੀ ਸੰਭਾਵਨਾ ਹੈ। UN ਦੁਆਰਾ ਸਿਫਾਰਸ਼ ਕੀਤੇ, ਬਰਦਾਸ਼ਤ-ਲੈਵਲ ਤੋਂ ਵਧੇਰੇ ਔਸਤ-ਲੈਵਲ ਬੰਬਈ 'ਚ ਸਲਫਰ ਦੇ ਔਕਸਾਈਡਾਂ ਦਾ ਹੈ। ਇਸਦੇ ਕੁੱਝ ਇਲਾਕਿਆਂ 'ਚ ਇਹ ਲੈਵਲ ਖਤਰਨਾਕ ਹੱਦ ਨੂੰ ਵੀ ਪਾਰ ਕਰ ਚੁੱਕਾ ਹੈ। ਕਿੱਡੀ ਡਰਾਉਣੀ ਹਾਲਤ ਹੈ ? ਟਨ 1000 ਟਨ ਧੂੰਆਂ ਖਤਰਨਾਕ ਜ਼ਹਿਰੀਲੇ ਪਦਾਰਥ ਤੇ ਹੋਰ ਗੰਦ-ਮੰਦ ਬੰਬਈ ਦੇ ਕਾਰਖਾਨੇ ਹਰ ਰੋਜ਼ ਛੱਡਦੇ ਹਨ। 19ਵੀਂ ਸਦੀ ਦੇ ਮਗਰਲੇ ਅੱਧ 'ਚ ਜੋ ਸਥਿਤੀ ਇੰਗਲੈਂਡ ਦੇ ਮਾਨਚੈਸਟਰ ਸ਼ਹਿਰ 'ਚ ਸੀ, ਉਹ ਹੁਣ ਕਾਨਪੁਰ 'ਚ ਹੈ। 1984 ਦੇ ਇਸ ਸਰਵੇ ਅਨੁਸਾਰ ਕਾਨਪੁਰ 'ਚ ਆਉਂਦੇ 20 ਸਾਲਾਂ 'ਚ ਪਰਦੂਸ਼ਣ ਦੁੱਗਣਾ ਤੇ ਬੰਬੇ 'ਚ ਤਿੱਗਣਾ ਵਧਣ ਦੀ ਸੰਭਾਵਨਾ ਹੈ।

ਪਲਾਸਟਿਕ, ਪੇਪਰ, ਰੰਗ ਅਤੇ ਪਾਲਿਸ਼ ਬਣਾਉਣ ਵਾਲੇ ਹਜ਼ਾਰਾਂ ਕਾਰਖਾਨਿਆਂ 'ਚ ਮਰਕਰੀ ਤੱਤ ਦੀ ਵਰਤੋਂ ਹੁੰਦੀ ਹੈ। ਇਸਤੋਂ ਪੈਦਾ ਹੋਣ ਵਾਲੇ ਫਾਲਤੂ ਰਸਾਇਣਕ ਪਦਾਰਥਾਂ ਦੇ ਕਣ ਹਵਾ 'ਚ ਵੀਚਰਦੇ ਰਹਿੰਦੇ ਹਨ। ਸਾਹ ਰਾਹੀ ਮਨੁੱਖਾਂ 'ਚ ਦਾਖਲ ਹੁੰਦੇ ਅਨੇਕਾਂ ਮੌਤਾਂ ਹਰ ਸਾਲ ਹੁੰਦੀਆਂ ਹਨ। ਸਵੈ-ਚਾਲਤ ਵਾਹਨਾ 'ਚ ਆਮ ਕਰਕੇ ਖਾਸ ਕਰਕੇ ਉਨਾ ਚੋ ਜਿੰਨਾ ਨੂੰ ਊਰਜਾ ਵਾਲਾ ਪੈਟਰੋਲ ਵਰਤਿਆ ਜਾਂਦਾ ਹੈ ਨਿੱਕਲਦੇ ਲੈਡ ਛੱਡਦੇ ਕਣ ਹਵਾ'ਚ ਵੀ ਲਟਕਦੇ ਹਨ ਤੇ ਸਾਹ ਨਾਲੀ 'ਚ ਦਾਖਲ ਹੁੰਦੇ ਰਹਿੰਦੇ ਹਨ ਇਕ ਵਾਰ ਦਾਖਲ ਹੋਇਆ ਲੈਡ, ਮੁੜ ਸਰੀਰ 'ਚ ਨਹੀ ਨਿਕਲਦਾ ਜਾਨ-ਲੇਵਾ ਬੀਮਾਰੀਆਂ ਦਾ ਕਾਰਨ ਬਣਦਾ ਹੈ ਸਾਡੇ ਮੁਲਕ 'ਚ ਸੰਨ 1984 ਦੀ ਤੇ ਦੋ ਦਸੰਬਰ ਦੇ ਵਿਚਕਾਰਲੀ ਰਾਤ ਨੂੰ ਭੂਚਾਲ ਸ਼ਹਿਰ 'ਚ ਇਕ ਬਹੁ-ਕੌਮੀ ਕਾਰਪੋਰੇਸ਼ਨ-ਯੂਨੀਅਨ ਕਾਰਬਾਈਡ ਦੇ ਇਕ ਕਾਰਖਾਨੇ 'ਚ ਰਿਸ਼ੀ ਗੈਸ- ਇਕ ਬੇਹਦ ਜ਼ਹਿਰੀਲੀ ਤੇ ਜਾਨ ਲੇਵਾ ਗੈਸ ਦੇ ਘਸੀਆ- ਪਿਟੀਆਂ ਚੋ ਰਿਸਣ ਕਾਰਨ ਬਹੁਤ ਹੀ ਭੈੜੀ ਦੁਰਘਟਨਾ ਵਾਪਰੀ ਸਿੱਟੇ ਵਜੋ 3000 ਤੋ ਉਪਰ ਲੋਕ ਘਰਾਂ 'ਚ ਸੁਤੇ ਪਏ ਹੀ ਮਾਰੇ ਗਏ ਇਸ ਤੋ ਇਲਾਵਾ ਹੋਰ ਹਜ਼ਾਰਾ ਪੱਕੇ ਤੌਰ ਤੇ ਵੱਖ ਵੱਖ ਤਰਾਂ ਨਾਲ ਅਪਾਹਜ ਹੋ ਗਏ ਅਤੇ ਬੀਮਾਰੀਆਂ ਦਾ ਸ਼ਿਕਾਰ ਹੋ ਗਏ ਬਹੁਤ ਸਾਰੇ ਕੇਸਾਂ 'ਚ ਜੀਨ ਸਬੰਧੀ ਤਬਦੀਲੀਆਂ ਕਾਰਨ ਅਸਰ ਪੀੜੀ-ਦਰ-ਪੀੜੀ ਚਲਨ ਦੀਆਂ ਸੰਭਾਵਨਾ ਪੈਦਾ ਹੋ ਚੁਕੀਆਂ ਹਨ ਇਹ ਯੂਨੀਅਨ ਕਾਰਬਾਈਡ ਦਾ ਮਨੁਖਤਾ ਦੇ ਸਿਰਫ ਇੱਕ ਵੱਡਾ ਕਾਰਾ ਹੋ ਨਿਬੜਿਆ ਹਵਾ-ਪਰਦੂਸ਼ਣ ਦਾ ਇਹ ਹਾਦਸਾ ਕਦੇ ਭੁੱਲਣ ਵਾਲਾ ਨਹੀ।

## 2. ਪਾਣੀ- ਪਰਦੂਸ਼ਣ :-

ਸੰਸਾਰ'ਚ ਕੁੱਲ ਪਾਣੀ 12,000000 ਕਿਊਬਿਕ ਕਿ. ਮੀ. ਦੇ ਕਰੀਬ ਹੈ ਇਹ ਵੀ ਤੇਜ਼ੀ ਨਾਲ ਪਰਦੂਸ਼ਤ ਹੁੰਦਾ ਜਾ ਰਿਹਾ ਹੈ ਕਾਰਖਾਨਿਆਂ ਦਾ ਤਿਜ਼ਾਬੀ, ਖਾਰੀ ਆਦਿ ਕਿਸਮ ਦਾ ਰਹਿੰਦ ਖੂੰਹਦ ਨੇੜਲੇ ਸਮੁੰਦਰਾਂ, ਦਰਿਆਵਾਂ, ਝੀਲਾਂ, ਨਹਿਰਾਂ, ਸੂਇਆਂ ਤੇ ਛੱਪੜਾਂ ਆਦਿ'ਚ ਸੁਟਿਆ ਜਾ ਰਿਹਾ ਹੈ ਲੁਧਿਆਣੇ ਨੇੜੇ ਵਰਗਾ ਬੁੱਢਾ ਦਰਿਆ ( ਜੋ ਹੁਣ ਬੁੱਢਾ ਨਾਲਾ ਜਾਂ ਗੰਦਾ ਨਾਲਾ ਬਣ ਚੁੱਕਾ ਹੈ) ਹੁਣ ਬੁਰੀ ਤਰਾਂ ਮਲੀਨ ਹੋ ਚੁੱਕਾ ਹੈ-ਸੰਨ 1961 ਤੱਕ ਇਸ'ਚ ਮੱਛੀਆਂ ਦੀਆਂ ਕਾਫ਼ੀ ਕਿਸਮਾਂ ਪੱਲਦੀਆਂ ਸਨ ਹੁਣ ਇਕ ਵੀ ਮੱਛੀ ਮੌਜੂਦ ਨਹੀਂ। ਦਰਿਆ ਗੰਗਾ 'ਚ ਹਰ ਸਾਲ ਲੱਖਾਂ ਟਨ, ਕਾਰਖਾਨਿਆਂ ਚੋ ਨਿਕਲਦਾ ਫਜ਼ੂਲ ਪਦਾਰਥ ਸੁਟਿਆ ਜਾ ਰਿਹਾ ਹੈ 61,000 ਮਨੁੱਖੀ ਲਾਸ਼ਾਂ ਤੇ ਲੱਖਾਂ ਪਸ਼ੂਆਂ ਦੇ ਮੁਰਦਾ ਸਰੀਰ ਡਿੱਗ ਰਹੇ ਹਨ

ਭਾਰਤ 'ਚ ਪ੍ਰਤੀ ਵਿਅਕਤੀ ਵਰਤੇ ਜਾਂਦੇ 1ਟੱਨ ਬਾਲਣ, 2 ਟੱਨ ਖਣਿਜ, ਭੋਜਨ ਤੇ ਜੰਗਲੀ ਉਪਜਾਂ ਦੀ ਰਹਿੰਦ ਖੂਹੰਣ ਧਰਤੀ ਤੇ ਖਿਲਰਦੀ ਹੈ – ਆਖਰਕਾਰ ਇਸਦਾ ਵੱਡਾ ਹਿੱਸਾ ਸਮੁੰਦਰਾਂ 'ਚ ਪਹੁੰਚ ਜਾਂਦ ਹੈ। ਇਕ ਭਾਰਤੀ ਹਰਰੋਜ਼ ਬਿਨ੍ਹਾਂ ਸੋਧਿਆਂ ੧ ਲਿਟਰ ਗੰਦਾ ਪਾਣੀ ਸਮੁੰਦਰ ਦੇ ਹਵਾਲੇ ਕਰਦਾ ਹੈ। ਹਰ ਸਾਲ ਕਈ ਮਿਲੀਅਨ ਟੱਨ ਪੈਟਰੋਲੀ ਅਪ ਵੱਖ ਵੱਖ ਵਿਧੀਆ ਨਾਲ ਡੁੱਲਣ ਤੇ ਲੀਕੇਜ਼ ਰਾਹੀ ਸਮੁੰਦਰ 'ਚ ਡਿੱਗਦਾ ਹੈ। ਸਮੁੰਦਰੀ ਕੰਢਿਆਂ ਦੀ ਕੁਦਰਤੀ ਸੁੰਦਰਤਾ, ਟੂਰਿਜ਼ਮ, ਮੱਛੀਆਂ ਤੇ ਹੋਰ ਅਨੇਕਾਂ ਜਲ-ਜੰਤੂਆਂ ਦੀ ਭਾਰੀ ਬਰਬਾਦੀ ਹੋ ਰਹੀ ਹੈ। ਇਸੇ ਤਰ੍ਹਾਂ ਪੈਟਰੋਲਿਅਮ ਵਰਗੇ ਹੋਰ ਰਸਾਇਣਕ ਪਦਾਰਥ ਲਗਭਗ 1,000,000 ਕੀੜੇ ਮਾਰ ਦਵਾਈਆਂ ਅਖਿਰਕਾਰ ਸਮੁੰਦਰ 'ਚ ਡਿੱਗ ਰਹੀਆਂ ਹਨ। D.D.T. ਜਮੀਨ, ਜਮੀਨ ਵਿਚਲੇ ਪਾਣੀ ਤੋਂ ਇਲਾਵਾ ਸਮੁੰਦਰ 'ਚ ਵੀ ਜਾ ਰਹੀ ਹੈ, ਜਿਸ ਨਾਲ ਸਮੁੰਦਰੀ ਜੰਤੂ ਤੇ ਮੱਛੀਆਂ, ਅੱਗੋਂ ਮਨੁੱਖੀ ਸਰੀਰਾਂ 'ਚ ਵੀ ਵੱਧਦੀ ਮਾਤਰਾ 'ਚ ਦਾਖਲ ਹੋ ਰਹੀ ਹੈ।

ਭਾਰਤ ਦੇ ਵੱਡੇ-ਵੱਡੇ · ਦਰਿਆਵਾਂ-ਗੰਗਾ, ਜਮਨਾ, ਕਾਵੇਰੀ ਆਦਿ ਤੋਂ ਬਿਨਾਂ ਮਨੀਪੁਰ ਦੀ ਲੋਕ-ਟਾਂਕ ਝੀਲ। ਉੜੀਸਾ ਦੀ ਚਿਲਕਾ ਝੀਲ, ਕਸ਼ਮੀਰ ਦੀਆਂ ਡਲ ਤੇ ਨਾਗਿਨ ਝੀਲਾਂ। ਸਭ ਬੁਰੀ ਤਰ੍ਹਾਂ ਪਰਦੂਸ਼ਿਤ ਹੋ ਚੁੱਕੀਆਂ ਹਨ। ਭਾਰਤ ਦੇ ਦੁਆਲੇ ਸਮੁੰਦਰਾਂ 'ਚ ਪ੍ਰਤੀ ਸਾਲ ਤਕਰੀਬਨ 1,000,000 ਟੱਨ ਪੈਟਰੋਲੀਅਮ ਡੁੱਲਣ ਤੇ ਲੀਕੇਜ ਰਾਹੀ ਪੁੱਜ ਰਿਹਾ ਹੈ।

1942 'ਚ ਕੀਤੇ ਇੱਕ ਵਿਗਿਆਨਕ ਸਰਵੇ ਅਨੁਸਾਰ ਪੰਜਾਬ ਦੇ ਸ਼ਹਿਰਾਂ ਅਤੇ ਪਿੰਡਾਂ 'ਚ ਜ਼ਮੀਨ ਹੇਠਲਾ ਪਾਣੀ ਪ੍ਰਦੂਸ਼ਿਤ ਹੋ ਚੁੱਕਿਆ ਹੈ। ਲੁਧਿਆਣਾ ਸ਼ਹਿਰ 'ਚ 200 ਫੁੱਟ ਤੱਕ ਅਤੇ ਇਸ ਦੇ ਆਲੇ ਦੁਆਲੇ ਪੇਂਡੂ ਇਲਾਕੇ 'ਚ 100 ਫੁੱਟ ਤੱਕ ਪਾਣੀ ਦੀ ਸਤਿਹ ਪ੍ਰਦੂਸ਼ਣ ਦੀ ਸ਼ਿਕਾਰ ਹੈ। ਸੋ ਸ਼ੁੱਧ ਪਾਣੀ ਦੀ ਪ੍ਰਾਪਤੀ ਇੱਕ ਵੱਡੀ ਸਮੱਸਿਆ ਬਣਦੀ ਜਾ ਰਹੀ ਹੈ।

## 3 ਜ਼ਮੀਨ ਪ੍ਰਦੂਸ਼ਣ :

ਸਾਡੀ ਜ਼ਮੀਨ ਵੀ ਪ੍ਰਦੂਸ਼ਣ ਤੋਂ ਮੁਕਤ ਨਹੀਂ ਹੈ ਖੇਤੀ-ਬਾੜੀ ਦੇ ਖੇਤਰ 'ਚ ਰਸਾਇਣਕ ਖਾਦਾਂ ਅਤੇ ਕੀੜੇ ਮਾਰ ਦਵਾਇਆਂ ਦੀ ਵਰਤੋਂ ਕਰ ਕੇ ਇਸ ਦੀ ਰਸਾਇਣਕ ਬਣਤਰ 'ਚ ਤਬਦੀਲੀਆਂ ਆ ਰਹੀਆਂ ਹਨ। ਲਗਾਤਾਰ ਇੱਕੋ ਕਿਸਮ ਦਾ ਫਸਲੀ ਚੱਕਰ ਚੱਲਣ ਕਰਕੇ ਵਿਸ਼ੇਸ਼ ਕਿਸਮ ਦੀਆਂ ਖਾਦਾਂ ਦੀ ਵੱਡੀ ਮਾਤਰਾ 'ਚ ਵਾਰ-ਵਾਰ ਵਰਤੋਂ ਨਾਲ ਉਨ੍ਹਾਂ ਦੀ ਰਸਾਇਣਕ ਯੋਗਿਕਾਂ ਦੀ ਮਾਤਰਾ ਵੱਧਦੀ ਜਾ ਰਹੀ ਹੈ। ਇਸ ਦੇ ਉਲਟ ਕੁੱਝ ਤੱਤਾਂ ਦੀ ਮਾਤਰਾ ਜ਼ਿਆਦਾ ਘੱਟ ਰਹੀ ਹੈ। ਇਸੇ ਤਰ੍ਹਾਂ ਵਾਧੂ ਕੀੜੇ ਮਾਰ ਦਵਾਇਆਂ ਜਿੱਥੇ ਵਾਯੂ ਮੰਡਲ 'ਚ ਮਿਲਕੇ ਪ੍ਰਦੂਸ਼ਣ ਕਰਦੀਆਂ ਹਨ, ਉੱਥੇ ਬਾਕੀ ਹਿੱਸਾ ਪਾਣੀ 'ਚ ਦਾਖਲ ਹੋ ਕੇ ਜ਼ਮੀਨ ਹੇਠਲੇ ਪਾਣੀ ਅਤੇ ਖੁਦ ਜ਼ਮੀਨ ਨੂੰ ਵੀ ਪ੍ਰਦੂਸ਼ਿਤ ਕਰਦਾ ਹੈ। ਅੱਗੋਂ ਇਸ ਚੋਂ ਉੱਗ ਰਹੀਆਂ ਫਸਲਾਂ ਰਾਹੀ ਅਨਾਜ, ਸਬਜੀਆਂ, ਦਾਲਾਂ ਤੇ ਚਾਰੇ ਦੇ ਰੂਪ 'ਚ ਮਨੁੱਖਾਂ ਤੇ ਪਸ਼ੂਆਂ ਚੋਂ ਦੁੱਧ ਤੇ ਮਾਸ ਆਦਿ ਰਾਹੀ ਫਿਰ ਮਨੁੱਖੀ ਸਰੀਰਾਂ 'ਚ ਜ਼ਹਿਰਲੇ ਪਦਾਰਥ ਤੇਜੀ ਨਾਲ ਦਾਖਲ ਹੋ ਰਹੇ ਹਨ। ਖਤਰਨਾਕ ਸਿਲਸਿਲਾ ਅੱਗੇ ਹੀ ਅੱਗ ਵੱਧ ਰਿਹਾ ਹੈ। ਦੁੱਧ, ਅੰਡੇ, ਮੀਟ, ਸਬਜੀਆਂ, ਦਾਲਾਂ, ਅਨਾਜ ਸਭ ਪ੍ਰਦੂਸ਼ਿਤ ਹੋ ਰਹੇ ਹਨ। ਅਨੇਕਾਂ ਮਿਸਾਲਾਂ-ਕਾਰਖਾਨਿਆਂ ਦੇ ਤੇਜਾਬੀ ਮਾਦੇ ਵਾਲੇ ਪਾਣੀ ਰਾਹੀ ਸੈਂਕੜੇ ਏਕੜ ਫਸਲਾਂ ਦੀ ਬਰਬਾਦੀ ਤੇ ਭੂਮੀ ਦੇ ਅਯੋਗ ਹੁੰਦੇ ਜਾਣ ਦੀਆਂ ਸਾਮਣੇ ਆ ਰਹੀਆਂ ਹਨ।

ਮਨੁੱਖ ਵੱਲੋਂ ਧਰਤੀ ਦੇ ਉਪੱਰ ਵੀ ਪ੍ਰਦੂਸ਼ਣ ਫੈਲਾਇਆ ਜਾ ਰਿਹਾ ਹੈ। ਰੋਜ਼ਾਨਾ ਹਰ ਭਾਰਤੀ ਪਰਿਵਾਰ ਔਸਤ ½ ਬਾਲਟੀ ਸਬਜੀਆਂ ਆਦਿ ਦਾ ਫਾਲਤੂ ਹਿੱਸਾ ਪਲਾਸਟਿਕ ਲਫਾਫੇ, ਪੇਪਰ, ਲੀਰਾਂ ਤੇ ਹੋਰ ਕੂੜਾ ਬਾਹਰ ਸੁੱਟ ਰਿਹਾ ਹੈ। ਇਸ ਤਰ੍ਹਾਂ 50,000,000 ਬਾਲਟੀਆਂ ਰੋਜ਼ਾਨਾ ਅਤੇ 20,000,000,000 ਬਾਲਟੀਆਂ ਪ੍ਰਤੀ ਸਾਲ ਗੰਦ-ਮੰਦ ਸੁੱਟ ਰਿਹਾ ਹੈ। ਸੰਸਾਰ 'ਚ 10,000,000,000 ਟੱਨ ਪਲਾਸਟਿਕ ਡੱਬੇ, ਲਫਾਫੇ, ਕੱਚ ਦੀਆਂ ਬੋਤਲਾਂ, ਕਾਗਜ਼, ਨਾਇਲੋਨ, ਕਪੜੇ ਤੇ ਕਾਰਾਂ ਆਦਿ ਬਾਹਰ ਸੁੱਟੇ ਜਾ ਰਹੇ ਹਨ। ਇਸ ਤਰ੍ਹਾਂ ਪ੍ਰਤੀ ਸਾਲ 1 ਕਿ ਮੀ ਅਰਧ ਵਿਆਸ ਵਾਲੇ ਸ਼ੰਕੂ ਰੂਪੀ ਮਾਊਂਟਐਵਰੈਸਟ ਚੋਟੀ ਜਿੱਡੀ ਸ਼ਕਲ ਬਣਦੀ ਹੈ। ਉੱਤਰੀ ਅਮਰੀਕਾ ਤੇ ਯੂਰਪ ਦੇ ਸੁੰਦਰ ਤੇ ਰਮਣੀਕ ਕੁਦਰਤੀ ਦ੍ਰਿਸ਼ ਬਰਬਾਦ ਹੋ ਰਹੇ ਹਨ।

ਇੱਕ ਘਣ ਮੀਟਰ ਕੂੜੇ ਆਦਿ ਤੇ 7,50,000 ਮੱਖੀਆਂ ਪਲਦੀਆਂ ਹਨ। ਚੂਹੇ ਮੱਛਰ ਕਾਕਰੋਚ ਤੇ ਹੋਰ ਜੀਵਾਂ ਦੀ ਗਿਣਤੀ ਵੱਖਰੀ ਹੈ। ਸੋ ਬੈਕਟਿਰੀਆ ਰਾਹੀ ਨਾਂ ਵਿਘਟਤ ਹੋਣ ਯੋਗ ਸਿੰਥੈਟਿਕ ਪਦਾਰਥ ਵੱਡੀ ਸਮੱਸਿਆ ਪੈਦਾ ਕਰ ਰਹੇ ਹਨ।

## 4. ਰੇਡਿਓ ਐਕਟਿਵ ਪਦਾਰਥ ਤੇ ਪ੍ਰਦੂਸ਼ਣ :

ਨਿਊਕਲਿਅਰ ਪਲਾਂਟ ਹਸਪਤਾਲ ਤੇ ਵਿਗਿਆਨਕ ਪ੍ਰਯੋਗਸ਼ਾਲਾ 'ਚ ਵਰਤੇ ਜਾਣ ਵਾਲੇ ਰੇਡਿਓ ਐਕਟਿਵ ਪਦਾਰਥ ਬੇਹੱਦ ਚੌਕਸੀ ਤੇ ਸੰਭਾਲ ਦੀ ਮੰਗ ਕਰਦੇ

ਹਨ। ਇਹਨਾਂ ਪਦਾਰਥਾਂ ਦਾ ਵਿਗਿਆਨ ਦੀ ਪੁਲਾਂਘ 'ਚ ਵੱਡਾ ਰੋਲ ਹੈ। ਉੱਥੇ ਮਾਮੂਲੀ ਅਣਗਹਿਲੀ ਨਾਲ ਵੀ ਵੱਡੇ ਖਤਰੇ ਦਰਪੇਸ਼ ਹਨ। ਪਿਛਲੇ ਸਾਲਾਂ 'ਚ ਰੂਸ 'ਚ ਚੇਰਨੋਬਿਲ ਨਿਉਕਲਿਅਰ ਪਲਾਂਟ 'ਚ ਵੱਡਾ ਹਾਦਸਾ ਵਾਪਰਿਆ ਸੀ। ਜਿਸ ਨੇ ਅਨੇਕਾਂ ਜਾਨਾਂ ਲਈਆਂ ਤੇ ਭਾਰੀ ਦੂਰ-ਪਰ ਅਸਰ ਹੋਏ।

ਇਕ ਵੇਰ ਵਾਤਵਰਨ 'ਚ ਦਾਖਲ ਹੋਏ, ਰੇਡਿਓ ਐਕਟਿਵ ਪਦਾਰਥ ਮੁੜ ਨਹੀ ਸਕਦੇ ਸਿਟੇ ਵਜੋ ਜੀਵਤ ਵਸਤੂਆਂ ਤੇ ਇਨਾਂ ਦੇ ਨਾਂ-ਪੱਖੀ ਅਸਰ ਅੰਤ ਖਤਰਨਾਕ ਹਨ।

5. ਸ਼ੋਰ-ਦੂਸ਼ਿਡਾ :-

ਬੇਲੋੜੀਆਂ ਤੇ ਬਹੁਤ ਉਚੀਆਂ ਸ਼ੋਰ ਅਖਵਾਉਦੀਆਂ ਸਨਅਤੀਕਰਨ ਦੇ ਕਾਰਣ ਸ਼ੋਰ ਦੂਸ਼ਿਤਾ ਪੈਦਾ ਹੋ ਗਈ ਹੈ ਕੰਨ ਪਾੜਦੇ ਹਾਰਨ, ਵਾਹਨਾ ਦੇ ਇੰਜਣਾਂ ਦਾ ਸ਼ੋਰ, ਕਾਰਖਾਨਿਆਂ 'ਚ ਮਸ਼ੀਨਾਂ ਦੀ ਖੜਕਾਹਟ, ਉਚੀ-2 ਬੋਲਣ ਸਪੀਕਰ ਸਭ ਸ਼ੋਰ-ਦੂਸ਼ਿਡਾ ਦੇ ਸੋਮੇ ਹਨ ਸ਼ੋਰ ਮਾਨਸਿਕ ਇਕਾਗਰਤਾ ਨੂੰ ਭੰਗ ਕਰਦੀ ਹੈ, ਵਾਤਾਵਰਨ ਦੀ ਕੁਦਰਤੀ ਸ਼ਾਤੀ ਨੂੰ ਤੋੜਦੀ ਹੈ ਮਨੁੱਖੀ ਕੰਨਾਂ ਦੀ ਸੁਣਨ ਸਮਰੱਥਾਂ ਨੂੰ ਘਟਾਉਦੀ ਹੈ, ਸਮੁਚੇ ਤੌਰ ਤੇ ਮਾਨਸਿਕ ਤਨਾਅ 'ਚ ਕਾਫੀ ਵਾਧਾ ਹੁੰਦਾ ਹੈ ਸਿੱਟੇ ਵਜੋ ਬਹੁਤ ਨੁਕਸਾਨ ਦਾਇਕ ਹੈ ਮਸ਼ੀਨਰੀ ਦੇ ਬੇ ਤਦਾਦ ਵਾਧੇ ਕਾਰਨ ਤਾਂ ਸਾਰੇ ਹੀ, ਪਰੰਤੂ ਸ਼ਹਿਰੀ ਖੇਤਰਾ 'ਚ ਵੱਡੀ ਸਮੱਸਿਆਂ ਦੇ ਰੂਪ 'ਚ ਪੇਸ਼ ਹੈ

ਮਾਹਰ ਡਾਕਟਰਾਂ ਨੇ ਲੰਡਨ 'ਚ ਹਵਾਈ ਅੱਡੇ ਦੇ ਨੇੜੇ ਦੇ ਇਲਾਕੇ 'ਚ ਛੋਟੇ ਬੱਚਿਆਂ ਦੀਆਂ ਵਧੇਰੇ ਮੌਤਾਂ, ਇਥੇ ਤੱਕ ਕਿ ਮਾਵਾ ਦੇ ਗਰਭ 'ਚ ਵਧੇਰੇ ਮੌਤਾਂ ਸਬੰਧੀ ਵਰਤਾਰਾ ਡੂੰਘਾ ਅਧਿਐਨ ਕਰਨ ਤੇ ਇਹ ਸਿੱਟਾ ਕੱਡਿਆਂ ਕਿ ਸ਼ੋਰ ਦੂਸ਼ਿਤਾ ਹੀ ਇਸ ਲਈ ਜਿਮੰਵਾਰ ਹੈ ਇਸ ਤਰਾਂ ਸੋਚਣ ਵਾਲੀ ਗੱਲ ਹੈ ਕਿ ਸ਼ੋਰ ਦੂਸ਼ਿਤਾ ਵੀ ਕੋਈ ਛੋਟੀ ਸਮੱਸਿਆ ਨਹੀ।

6. ਪਰਦੂਸ਼ਣ ਤੇ ਬੱਚੇ:-

ਪਰਦੂਸ਼ਣ ਦਾ ਬਹੁਤ ਵੱਡਾ ਦੁਖਦਾਈ ਪੱਖ ਇਹ ਹੈ ਕਿ ਇਹ ਸਾਡੇ ਬੱਚਿਆਂ ਤੇ ਵੱਧ ਭੈੜਾ ਅਸਰ ਛੱਡਦਾ ਹੈ। ਪਹਿਲੀ ਗੱਲ, ਬੱਚੇ ਵਧੇਰੇ ਸਰੀਰਕ ਸਰਗਰਮੀ ਕਰਦੇ ਹਨ ਉਹ ਬਾਲਗਾਂ ਦੇ ਮੁਕਾਬਲੇ ਪ੍ਰਤੀ ਕਿ. ਗ. ਭਾਰ ਪਿਛੇ, ਤਕਰੀ ਬਨ ਦੁਗਣੀ ਹਵਾ ਫੇਫੜਿਆਂ 'ਚ ਲਿਜਾਂਦੇ ਹਨ ਇਸੇ ਕਰਕੇ ਜਿਆਦਾ ਪਰਦੂਸ਼ਣ ਹੁੰਦੇ ਹਨ ਦੂਜੀ ਗੱਲ, ਗੱਡੀਆਂ ਚੋ ਨਿਕਲਣ ਵਾਲੇ ਧੂੰਏ 'ਚ ਮੌਜੂਦ ਲੈਡ ਕਣ ਜ਼ਿਆਦਾ ਕਰਕੇ 1 ਮੀਟਰ ਦੀ ਉਚਾਈ ਤੋ ਹੇਠਾ ਹੀ ਹੁੰਦੇ ਹਨ ਸੋ ਬੱਚੇ ਇਸ ਕਰਕੇ ਵੀ ਪ੍ਰਭਾਵਿਤ ਹੁੰਦੇ ਹਨ ਤੀਜੀ ਗੱਲ ਰੰਗਦਾਰ ਕਾਗਜ਼ ਤੇ ਪੇਂਟ ਕੀਤੇ ਖਿਡੌਣੇ ਚੋਥੀ ਗੱਲ, ਉਪਰੋਕਤ ਕਾਰਨਾਂ ਦਾ ਅਸਰ ਪਰੋਟੀਨ, ਵਿਟਾਮਿਨ ਤੇ ਖਣਿਜ਼ਾ ਦੀ ਘਾਟ ਵਾਲੇ ਬੱਚਿਆ ਤੇ ਵਧੇਰੇ ਹੁੰਦਾ ਹੈ ਜੋ ਕਿ ਬਹੁਤਿਆਂ 'ਚ ਪਹਿਲਾਂ ਹੀ ਮੌਜੂਦ ਹੈ ਸੰਸਾਰ 'ਚ ਪਰਦੂਸ਼ਣ ਕਰਕੇ ਵੱਖ-2 ਸਿਹਤ-ਵਿਗਾੜਾਂ ਤੇ ਬੀਮਾਰਿਆਂ 'ਚ ਰੱਸੇ ਬੱਚਿਆ ਦੀ ਗਿਣਤੀ 1 ਕਰੋੜ ਤੋ ਉਪਰ ਹੈ, ਜੋ ਕਿ ਸਦੀ ਦੇ ਅੰਤ ਤੱਕ ਦੁੱਗਣੀ ਹੋਣ ਦੀ ਸੰਭਾਵਨਾ ਹੈ 14 ਸਾਲ ਤੋ ਘੱਟ ਉਮਰ ਦੇ ਬੱਚੇ ਭੈੜੀ ਤਰਾਂ ਪ੍ਰਭਾਵਿਤ ਹੋ ਰਹੇ ਹਨ।

7. ਪਰਦੂਸ਼ਣ ਤੇ ਬਚਾਅ-

ਸਾਧਾਰਨ ਪਰਦੂਸ਼ਣ ਦੇ ਕੰਟਰੋਲ ਵਾਸਤੇ ਸਾਨੂੰ ਹੇਠ ਲਿਖੇ ਕਦਮ ਲੈਣੇ ਚਾਹੀਦੇ ਹਨ:-

1. ਪਥਰਾਟ ਬਾਲਣਾਂ ਤੋ ਨਿਰਭਰਤਾ ਘਟਾਉਦੇ ਹੋਏ, ਸਾਨੂੰ ਪਾਵਰ ਸਟੇਸ਼ਨ ਅਜਿਹੇ ਬਣਾਉਣੇ ਚਾਹੀਦੇ ਹਨ, ਜੋ ਉਰਜਾ ਦੇ ਹੋਰ ਸੋਮਿਆਂ ਤੇ ਨਿਰਭਰ ਕਰਨ ਪਰ ਬਿਜਲੀ ਪਰੋਜੈਕਟ ਸਾਡੇ ਦੇਸ਼ ਦੀਆਂ ਹਾਲਤਾਂ ਦੇ ਕਾਫੀ ਅਨਕੂਲ ਹਨ ਇਨਾਂ ਨੂੰ ਵੱਡੀ ਪੱਧਰ ਤੇ ਅਪਣਾਉਣ ਵੱਲ ਵਧਣਾ ਚਾਹੀਦਾ ਹੈ ਦਰਿਆਈ ਸੋਮਿਆਂ ਦੀ ਖੂਬ ਵਰਤੋ ਕਰਨ ਦੀ ਲੋੜ ਹੈ ਨਹਿਰੀ ਨਾਲਾਂ ਦੀ ਵੀ ਵਰਤੋਂ ਕਰਨੀ ਚਾਹੀਦੀ ਹੈ
2. ਨਿਊਕਲੀਅਰ ਪਾਵਰ ਪਲਾਟਾਂ ਦੀ ਹੋਰ ਵੱਧ ਗਿਣਤੀ 'ਚ ਸਥਾਪਨਾ ਕੀਤੀ ਜਾਵੇ ( ਪਰੰਤੂ ਇਨਾਂ ਦੀ ਰੇਡੀਓ ਐਕਟਿਵ ਰਹਿੰਦ ਨੂੰ ਭਾਰੀ ਚੌਕਸੀ ਨਾਲ ਸਾਂਭਣ ਦੀ ਲੋੜ ਹੈ
3. ਕੋਇਲੇ ਤੇ ਨਿਰਭਰ ਥਰਮਲ ਪਲਾਂਟਾਂ 'ਚ ਫਲੇਅਰ' ਦੀ ਵਰਤੋ ਕੀਤੀ ਜਾਵੇ ਇਸ ਤਕਨੀਕ ਨਾਲ ਜਲਣ ਕਿਰਿਆਂ ਲਈ ਵਧੇਰੇ ਸਮਾਂ ਅਤੇ ਆਕਸੀਜਨ ਦੀ ਸਪਲਾਈ ਯਕੀਨੀ ਬਣਾਈ ਜਾਦੀ ਹੈ ਚੋ ( ਜ਼ਹਿਰੀਲੀ ਗੈਸ ) ਨੁਕਸਾਨ ਰਹਿਤ ਚੋ 2"ਚ ਬਦਲ ਜਾਂਦੀ ਹੈ ਇਹੀ ਵਿਧੀ ਬਹੁਤ ਸਸਤੀ ਹੈ ਤੇ ਭਾਰਤੀ ਹਾਲਤਾ ਲਈ ਪੂਰੀ ਅਨੁਕੂਲ ਹੈ।
4. ਸੂਰਜੀ ਊਰਜਾ ਦੀ ਵਰਤੋਂ ਲਈ ਸੋਲਰ ਪਲਾਂਟਸ ਲਾਏ ਜਾਣ ਤਾਂ ਕੋਈ ਪ੍ਰਦੂਸ਼ਣ ਨਹੀ।
5. ਸਵੈ ਚਾਲਤ ਵਾਹਨਾਂ ਦੇ ਪਰਦੂਸ਼ਣ ਨੂੰ ਘਟਾਉਣ ਲਈ ਬਣਾਉਣ ਵੇਲੇ ਪੋਲੂਸ਼ਨ ਕੰਟਰੋਲ ਗੈਜਿਟ' ਫਿਟ ਕੀਤਾ ਜਾਵੇ 'ਰੀਸਾਈਕਲਰ' ਜ਼ਹਿਰੀਲੇ ਅਣਜਲੇ ਹਾਈਡਰੋਕਾਰਬਨਾਂ ਨੂੰ ਜਲਾ ਦਿੰਦਾ ਹੈ ਇਸ ਤੋ ਵੱਧ ਅਸਰਦਾਰ 'ਬਲੋ ਟਾਚਰ' ਹੈ ਹੋਰ ਬਾਹਤਰ ਪਰ ਮਹਿਗੀ ਵਿਧੀ 'ਮਫਲਰ' ਹੈ ਇਹ 90% ਪਰਦੂਸ਼ਣ ਤੋਂ ਖਹਿੜਾ ਛੁਡਾਉਦਾ ਹੈ ਸੋ ਇਨਾਂ ਯੰਤਰਾਂ ਦੀ ਵਰਤੋ ਲਾਜਮੀ ਕਰਾਰ ਦਿੱਤੀ ਜਾਵੇ
6. ਪੈਟਰੋਲ 'ਚ ਲੈਡ ਦੀ ਵਰਤੋ ਬਿਲਕੁਲ ਬੰਦ ਹੋਵੇ ਜਾਂ ਇਸ ਦਾ ਨੁਕਸਾਨ ਰਹਿਤ ਬਦਲ ਵਰਤਿਆਂ ਜਾਵੇ
7. ਬਿਜਲੀ ਦੀ ਵਧੇਰੇ ਮਾਤਰਾ ਪੈਦਾ ਕਰਕੇ 'ਬਿਜਲੀ ਟਰੇਨਾਂ ਦੀ ਵਰਤੋ ਵਧਾਈ ਜਾਵੇ
8. ਕਾਰਖਾਨਿਆਂ 'ਚ ਧੂੰਏ ਰਾਹੀ ਜਹਿਰੀਲੀਆਂ ਗੈਸਾਂ ਅਤੇ ਤਿਜ਼ਾਬੀ ਖਾਰੀ ਯੋਗਿਕਾ ਵਾਲਾ ਗੰਦਾ ਪਾਣੀ ਬਾਹਰ ਆਉਣੇ ਤੋਂ ਬੰਦ ਕੀਤਾ ਜਾਵੇ ਵੱਖ-2 ਕਰਨ ਲਈ ਲੋੜੀ ਦੇ 'ਟਰੀਟਮੈਟ ਪਲਾਂਟਸ ਲਾਏ ਜਾਣ ਤੇ ਇਹਨਾਂ ਦੀ ਅੱਗੇ ਪੈਦਾਵਾਰ 'ਚ ਵਰਤੋ ਲਈ ਢੁੱਕਵੇ 'ਐਡਜੇਸੈਟ ਪਲਾਂਟਸ' ਸਥਾਪਤ ਕੀਤੇ ਜਾਣ ਇਸ ਲਈ ਗਵਾਂਢੀ ਦੇਸ਼ ਚੀਨ ਦੇ ਸਫਲ ਤਜਰਬਿਆਂ ਤੋਂ ਸਿਖਿਆਂ ਜਾਵੇ।
9. ਪਰਦੂਸ਼ਣ ਦਾ ਮੂਹਰੇ ਹੋ ਕੇ ਟਾਕਰਾ ਕਰਨ ਵਾਲੇ ਦੇਸ਼ ਬਰਾਜੀਲ ਦੀ ਤਰਾਂ ਕਾਰਾਂ ਤੇ ਹੋਰ ਵਾਹਨ ਅਲਕੋਹਲ ਤੇ ਚਲਾਉਣ ਵੱਲ ਅੱਗੇ ਵਧਿਆਂ ਜਾਵੇ ਇਹ ਵਿਧੀ ਸਸਤੀ ਤੇ ਪਰਦੂਸ਼ਣ ਰਹਿਤ ਹੈ ਇਸ ਲਈ ਸਾਡੀ ਖੇਤੀ ਬਾੜੀ ਤੇ ਐਗਰੋਇੰਡੈਸਟਰੀ ਹੋਰ ਵਿਕਾਸ ਕਰੇਗੀ।
10. ਅਣ ਵਿਘਟਿਤ ਪਦਾਰਥ ਜਿਵੇ ਪਲਾਸਟਿਕ ਦੇ ਲਫਾਫੇ, ਡੱਬੇ, ਨਾਈ ਲੋਨ ਦੀ ਵਰਤੋ ਘਟਾਈ ਜਾਵੇ 'ਰੀਸਾਈਕਲਿੰਗ' ਕੀਤੀ ਜਾਵੇ ਹੋਰ ਬਦਲ ਲੱਭੇ ਜਾਣ
11. ਸਮੁੰਦਰਾਂ, ਦਰਿਆਵਾਂ, ਨਹਿਰਾਂ, ਸੂਇਆਂ 'ਚ ਸਨਅਤੀ ਗੰਦ ਮੰਦ ਜਾਂ ਹੋਰ ਵਸਤਾ ਸੁਟਣਾਂ ਬਿਲਕੁੱਲ ਮਨਾਂ ਕੀਤਾ ਜਾਣੇ।
12. ਦੁਕਾਨਾਂ ਹੋਰ ਵਪਾਰਕ ਅਦਾਰਿਆਂ, ਸਮਾਜਕ ਪ੍ਰੋਗਰਾਮ ਤੇ ਧਾਰਮਿਕ ਅਸਥਾਨਾਂ 'ਚ ਸਪੀਕਰ ਉਚੀ ਲਾਉਣੇ ਬੰਦ ਹੋਣ ਆਵਾਜ਼ਾਂ ਸਿਰਫ ਸੰਬੰਧਤ ਅਦਾਰੇ ਦੇ ਦਾਇਰੇ ਵਿੱਚ ਹੀ ਸੁਣਾਈ ਦੇਣ ਪਰੈਸ਼ਰ ਹਾਰਨ ਸਖਤੀ ਨਾਲ ਮਨਾ ਹੋਣ।
13. ਏਅਰੋਸੋਲਜ, ਸਸਟ ਜਹਾਜ ਤੇ ਨਿਊਕਲੀਆਈ ਧਮਾਕਿਆਂ ਨੂੰ ਬੰਦ ਕੀਤਾ ਜਾਵੇ ਤਾਂ ਜੋ ਓਜ਼ੋਨ ਸੁਰੱਖਿਅਤ ਰਹਿ ਸਕੇ।
14. ਸਾਡੇ ਮੁਲਕ 'ਚ ਜੰਗਲਾਂ ਦਾ ਰਕਬਾ ਵਧਾਉਣ ਲਈ ਵੱਡੀ ਪੱਧਰ ਤੇ ਰੁੱਖ ਲਗਾਏ ਜਾਣ ਤਾਂ ਜੁ ਘੱਟੋ ਘੱਟ 30% ਦਾ ਨਿਸ਼ਾਨਾ ਹਾਸਲ ਕੀਤਾ ਜਾ ਸਕੇ ( ਇਸ ਵੇਲੇ ਕੁੱਲ ਰਕਬੇ ਦਾ ਜੰਗਲੀ ਰਕਬਾ ਸਿਰਫ 13% ਭਾਰਤ 'ਚ ਹੈ ਤੇ 10% ਪੰਜਾਬ 'ਚ ਜੋ ਕਿ ਬਹੁਤ ਹੀ ਘੱਟ ਹੈ ਜਦ ਕਿ ਜਪਾਨ 'ਚ 60% ਤੇ ਜਰਮਨ 'ਚ 66% ਰਕਬਾ ਜੰਗਲ ਹੇਠ ਹੈ ਔਕਸੀਜਨ ਤੇ ਕਾਰਬਨਡਾਈਔਕਸਾਈਡ ਦਾ ਸੰਤੁਲਨ ਕਾਇਮ ਰੱਖਣ ਲਈ ਅਜਿਹਾ ਕਰਨਾ ਜਰੂਰੀ ਹੈ।
15. ਗਵਾਂਢੀ ਚੀਨ ਦੀ ਤਰਾਂ ਸਵੈ-ਚਾਲਿਤ ਵਾਹਨਾਂ ਨੂੰ ਨਿਰ ਉਤਸ਼ਾਹਤ ਕੀਤਾ ਜਾਵੇ ਅਤੇ ਨਸਾਈਕਲ ਦੀ ਵਰਤੋਂ ਨੂੰ ਉਤਸ਼ਾਹਤ ਕੀਤਾ ਜਾਵੇ ਤਾਂ ਜੋ ਪਰਦੂਸ਼ਣ ਘਟੇ, ਸਿਹਤ ਵਧੇ ਅਤੇ ਊਰਜਾ ਬਚੇ।



ਤਰਕਸ਼ੀਲ ਦਾ ਹੱਥਲਾ ਅੰਕ ਕੁਝ ਤਕਨੀਕੀ ਕਾਰਣਾਂ ਕਰਕੇ ਲੇਟ ਹੋ ਗਿਆ ਹੈ। ਤਰਕਸ਼ੀਲ ਸੁਸਾਇਟੀ ਪਾਠਕਾਂ ਕੋਲੋਂ ਇਸ ਗੱਲ ਲਈ ਖਿਮਾ ਮੰਗਦੀ ਹੈ।

ਵੱਲੋਂ :-
ਸੰਪਾਦਕ

ਸਮਕਾਲੀਆਂ ਦੇ ਮਨਾਂ ਚੋਂ ਗਲਤ ਧਾਰਨਾਵਾਂ ਨੂੰ ਸਾਫ ਕਰਨਾ ਵਿਗਿਆਨੀਆਂ ਦਾ ਫਰਜ਼ ਹੈ।

ਪ੍ਰੋ: ਕੌਲਸੋਵ

# ਸੱਪਾਂ ਸਬੰਧੀ ਵਹਿਮਾਂ ਭਰਮਾਂ ਤੇ ਦੰਦ ਕਥਾਵਾਂ

ਮਿਤਰਾਂ ਅਤੇ ਲੋਕਾਂ ਕੋਲੋਂ ਸੱਪਾਂ ਅਤੇ ਉਹਨਾਂ ਦੀ ਦੁਨੀਆਂ ਬਾਰੇ ਬੜੀਆਂ ਅਜੀਬੋ ਗਰੀਬ ਵਹਿਮ ਭਰਮ ਤੇ ਕਲਪਨਾਤਮਕ ਕਹਾਣੀਆਂ ਸੁਣੀਦੀਆਂ ਹਨ। ਸੱਪ ਆਪਣੀ ਪੂਛ ਨਾਲ ਡਸ ਸਕਦਾ ਹੈ ਜਾਂ ਫਲਾਣਾ ਸੱਪ ਲੋਕਾਂ ਦੀਆਂ ਅੱਖਾਂ ਉੱਤੇ ਝਪਟ ਮਾਰਦਾ ਹੈ ਤੇ ਬਾਹਰ ਕੱਢ ਲੈਂਦਾ ਹੈ। ਜੇ ਤੁਸੀ ਇਸ ਵਿਸ਼ੇ ਬਾਰੇ ਚੰਗੀ ਤਰਾਂ ਜਾਣਦੇ ਨਹੀ ਤਾਂ ਕਿਸੇ ਵੀ ਹੈਰਾਨੀਜਨਕ ਕਹਾਣੀ ਨੂੰ ਮੰਨ ਲੈਣਾ ਅਸਾਨ ਹੁੰਦਾ ਹੈ ਪਰ ਕੀ ਤੁਹਾਨੂੰ ਪਤਾ ਹੈ ਕਿ ਅਜੇਹੀਆਂ ਕਹਾਣੀਆਂ ਕਿਨੀਆਂ ਹਾਸੋ ਹੀਣੀਆਂ ਹੁੰਦੀਆਂ ਹਨ।

ਉਦਾਹਰਣ ਵਜੋਂ ਬਹੁਤ ਸਾਰੇ ਲੋਕਾਂ ਦਾ ਵਿਸ਼ਵਾਸ ਹੈ ਕਿ ਸੱਪ ਦੁੱਧ ਪੀਂਦੇ ਹਨ। ਪਾਰਕਾਂ ਵਿਚ ਆਉਣ ਵਾਲੇ ਕਈ ਵਾਰੀ ਆਪਣੇ ਨਾਲ ਦੁੱਧ ਦੇ ਘੜੇ ਲਿਆਉਂਦੇ ਹਨ ਜਿਹੜੇ ਕਿ ਕਰਮਚਾਰੀਆਂ ਦੀ ਚਾਹ ਬਣਾਉਣ ਦੇ ਕੰਮ ਆਉਂਦੇ ਹਨ। ਦੁੱਧ ਸੱਪ ਦਾ ਕੁਦਰਤੀ ਭੋਜਨ ਨਹੀ ਹੈ। ਜੰਗਲਾਂ ਵਿੱਚ ਸੱਪਾਂ ਨੂੰ ਦੁੱਧ ਕਿਥੋਂ ਮਿਲੇਗਾ ? ਫੇਰ ਤਾਂ ਤੁਸੀ ਕਹਿ ਸਕਦੇ ਹੋ ਕਿ ਬਾਘ ਸੰਤਰੇ ਦਾ ਰਸ ਪੀਂਦੇ ਹਨ। ਲੋਕ ਤਾਂ ਇਹ ਦਲੀਲ ਵੀ ਦਿੰਦੇ ਹਨ ਕਿ ਸੱਪ ਗਊਆਂ ਤੇ ਬੱਕਰੀਆਂ ਨੂੰ ਚੁੰਘ ਜਾਂਦਾ ਹੈ ਪਰ ਉਹ ਇਹ ਭੁੱਲ ਜਾਂਦੇ ਹਨ ਕਿ ਸੱਪਾਂ ਦੇ ਦੰਦ ਬਹੁਤ ਤਿੱਖੇ ਹੁੰਦੇ ਹਨ। ਕੋਈ ਵੀ ਗਾਂ ਇਸ ਨੂੰ ਸਹਾਰ ਨਹੀ ਸਕਦੀ। ਇਕ ਹੋਰ ਦੰਦ ਕਥਾ ਮਸ਼ਹੂਰ ਹੈ ਕਿ ਫਨੀਅਰ ਚੂਹੇ ਮਾਰ ਸੱਪ ਨਾਲ ਜੋੜੀ ਬਣਾਉਂਦੇ ਹਨ। ਸੱਪ ਸਿਰਫ ਆਪਣੀ ਜਾਤੀ ਵਿੱਚ ਹੀ ਜੋੜੀ ਬਣਾਉਂਦੇ ਹਨ। ਇਹ ਦੰਦ ਕਥਾਵਾਂ ਸੱਪਾਂ ਦਾ ਬਹੁਤ ਨੁਕਸਾਨ ਕਰਦੀਆਂ ਹਨ। ਅਸਾਨੀ ਨਾਲ ਫੜੇ ਜਾ ਸਕਣ ਵਾਲੇ ਅਤੇ ਭੋਲੇ ਜਿਹੇ ਲੱਗਣ ਵਾਲੇ ਬੇਲਾਂ ਵਾਲੇ ਸੱਪ ਨੂੰ ਹਰ ਜਗ੍ਹਾ ਉਸ ਦੀ ਅੱਖਾਂ ਕੱਢ ਲੈਣ ਵਾਲੀ ਆਦਤ ਤੋਂ ਡਰਿਆ ਜਾਂਦਾ ਹੈ ਕਾਸੇ ਰੰਗਾਂ ਰੁੱਖਾਂ ਵਾਲਾ ਸੱਪ ਜਿਹੜਾ ਬਹੁਤ ਘੱਟ ਵੱਡਦਾ ਹੈ ਅਤੇ ਜ਼ਹਿਰੀਲਾ ਵੀ ਨਹੀ ਹੁੰਦਾ, ਇਕ ਊਟਪਟਾਂਗ ਵਿਸਵਾਸ਼ ਨਾਲ ਜੋੜਿਆ ਜਾਂਦਾ ਹੈ ਕਿ ਕਿਸੇ ਨੂੰ ਵੱਡਣ ਤੋਂ ਪਹਿਲਾਂ ਇਹ ਰੁਖਾਂ ਉਤੇ ਚੜ ਜਾਂਦਾ ਹੈ ਤੇ ਉਸ ਵਿਅਕਤੀ ਦੇ ਅੰਤਮ ਸੰਸਕਾਰ ਨੂੰ ਦੇਖਣ ਦੀ ਉਡੀਕ ਕਰਦਾ ਹੈ। ਇਹੋ ਜਿਹੀਆਂ ਕਹਾਣੀਆਂ ਬਾਰ-ਬਾਰ ਸੁਣੀਆਂ ਜਾਂਦੀਆਂ ਹਨ ਅਤੇ ਅਕਸਰ ਪੜ੍ਹੇ ਲਿਖੇ ਮੂੰਹੋਂ ਵੀ ਇਹ ਕਹਾਣੀਆਂ ਸੁਣੀਆਂ ਜਾਂਦੀਆਂ ਹਨ। ਸੱਪਾਂ ਕੋਲ ਅਜਿਹਾ ਦਿਮਾਗ ਨਹੀ ਹੁੰਦਾ ਜਿਹੜਾ ਖਾਣ ਆਰਾਮ ਕਰਨ ਅਤੇ ਦੁਸ਼ਮਣਾਂ ਤੋਂ ਬਚਣ ਤੋਂ ਵਾਧੂ ਕੁਝ ਸੋਚ ਸਕੇ। ਉਹ ਸੱਭ ਕੁਝ ਪਰਵਿਰਤੀਆਂ ਆਸਰੇ ਕਰਦਾ ਹੈ ਇਸ ਲਈ ਸੱਪਾਂ ਨਾਲ ਨਫਰਤ ਅਤੇ ਬਦਲੇ ਵਰਗੀਆਂ ਗੁੰਝਲਦਾਰ ਭਾਵਨਾਵਾਂ ਜੋੜਨਾ ਗਲਤ ਹੈ। ਇਹ ਵੱਧ ਨਹੀ ਸੋਚ ਸਕਦਾ ਅਤੇ ਨਾ ਹੀ ਆਦਮੀ ਤੇ ਹੋਰ ਵਿਕਸਤ ਜੀਵਾਂ ਵਾਂਗ ਵਿਉਂਤ ਬਣਾ ਸਕਦਾ ਹੈ। ਸੱਪਾਂ ਤੇ ਸਧਾਰਣ ਤੇ ਛੋਟੇ ਜਿਹੇ ਦਿਮਾਗ ਹੁੰਦੇ ਹਨ ਜਿਹੜੇ ਇਹ ਦਸਦੇ ਹਨ ਕਿ ਕਦੋਂ ਚੂਹੇ ਦਾ ਪਿੱਛਾ ਕਰਨਾ ਹੈ, ਪਾਣੀ ਕਿਥੋਂ ਪ੍ਰਾਪਤ ਕਰਨਾ ਹੈ - ਇਸ ਤੋਂ ਜ਼ਿਆਦਾ ਜਟਿਲ ਕੁਝ ਵੀ ਨਹੀ। ਅਮਰੀਕਨਾਂ ਵਿੱਚ ਵੀ ਇਹ ਵਿਸ਼ਵਾਸ ਹੈ ਕਿ ਸੱਪ ਆਪਣੀ ਪੂਛ ਮੂੰਹ ਵਿਚ ਪਾ ਲੈਂਦਾ ਹੈ ਤੇ ਛੱਲੇ ਜਾਂ ਪਹੀਏ ਵਾਂਗ ਬਣ ਜਾਂਦਾ ਹੈ ਅਤੇ ਪਹਾੜੀਆਂ ਵਿੱਚ ਲੋਕਾਂ ਦੇ ਪਿਛੇ ਭੱਜਦਾ ਹੈ। ਸਾਰੇ ਸੱਪ ਜ਼ਹਿਰੀਲੇ ਨਹੀ ਹੁੰਦੇ।

ਇਕ ਹੋਰ ਪ੍ਰਚੱਲਿਤ ਵਿਸ਼ਵਾਸ ਹੈ ਕਿ ਜੇਕਰ ਤੁਸੀਂ ਕਿਸੇ ਸੱਪ ਨੂੰ ਮਾਰੋ ਤਾ ਉਸੇ ਥਾਂ ਤੇ ਉਸ ਦਾ ਜੋੜੀ ਦਾ ਸੱਪ ਬਦਲਾ ਲੈਣ ਆਵੇਗਾ, ਇਸ ਤੱਥ ਨਾਲ ਜੋੜਿਆ ਜਾ ਸਕਦਾ ਹੈ ਕਿ ਹਰ ਸੱਪ ਵਿਚ ਗੰਧ ਹੁੰਦੀ ਹੈ ਜੋ ਸੱਪ ਦੇ ਉਤੇਜਿਤ ਹੋਣ ਤੇ ਉਸ ਵਿਚੋਂ ਨਿਕਲਦੀ ਹੈ। ਜੇ ਮਾਰਿਆ ਜਾਵੇ ਜਾਂ ਜਖਮੀ ਹੋ ਜਾਵੇ ਤਾਂ ਸੱਪ ਆਪਣੀ ਗੰਧ ਛੱਡਦਾ ਹੈ, ਹੋ ਸਕਦਾ ਹੈ ਕਿ ਕੋਈ ਲਾਗਲਾ ਸੱਪ ਉਸ ਨੂੰ ਸੁੰਘ ਲਵੇ ਅਤੇ ਛਾਣਬੀਣ ਕਰਨ ਆ ਜਾਵੇ, ਅਸਲ ਵਿੱਚ ਇਹ ਉਸ ਆਦਮੀ ਨੂੰ ਮਾਰਨ ਨਹੀ ਆਇਆ, ਜਿਸ ਨੇ ਸੱਪ ਮਾਰਿਆ ਸੀ। ਇਹੋ ਜਿਹੇ ਤਾਂ ਹਜ਼ਾਰਾਂ ਵਿਸ਼ਵਾਸ ਹਨ ਕਿ ਸੱਪ ਰੋਗੀ ਕਰ ਦਿੰਦੇ ਹਨ। ਇਹ ਗਲਤ ਆਖਿਆ ਜਾਂਦਾ ਹੈ ਕਿ ਦੋ ਮੂੰਹੇ ਸੱਪ ਕਾਰਨ ਕੋਹੜ ਪੈ ਜਾਂਦਾ ਹੈ।



## ਸੱਪਾਂ ਬਾਰੇ ਹੋਰ ਵਿਸ਼ੇਸ਼ ਜਾਣਕਾਰੀ

ਸੱਪ ਕੁਦਰਤ ਦਾ ਇੱਕ ਮਨ ਮੋਹਕ ਹਿੱਸਾ ਹਨ। ਇਹਨਾਂ ਦਾ ਰੰਗ, ਚਾਲ ਤੇ ਭੇਦ ਭਰੀਆਂ ਹਰਕਤਾਂ ਇਹਨਾਂ ਨੂੰ ਬਾਕੀ ਜਾਨਵਰਾਂ ਨਾਲੋਂ ਰਹੱਸਪੂਰਨ ਬਣਾ ਦਿੰਦੀਆਂ ਹਨ। ਸੱਪ ਹਰ ਥਾਂ ਹੁੰਦੇ ਹਨ। ਸੱਪ ਦੇ ਖਾਣ ਵਾਸਤੇ ਕਿਸੇ ਖਾਸ ਥਾਂ ਜਾਂ ਰੱਖ ਵਿੱਚ ਜਾਣ ਦੀ ਲੋੜ ਨਹੀ। ਦੁਮਛੱਲਾ ਤੇ ਦੋ ਮੂਹਾਂ ਸੱਪ ਤਾਂ ਆਸਾਨੀ ਨਾਲ ਫੜ ਕੇ ਰਖੇ ਜਾ ਸਕਦੇ ਹਨ। ਇਕ ਜ਼ਹਿਰੀਲੇ ਸੱਪ ਲਾਗੇ ਤਾਂ ਬਿਲਕੁਲ ਨਹੀ ਜਾਣਾ ਚਾਹੀਦਾ ਪਰ ਹਾਨੀ ਰਹਿਤ ਸੱਪ ਨੂੰ ਫੜ ਲੈਣ ਨਾਲ ਸਾਰੇ ਸੱਪਾਂ ਬਾਰੇ ਡੱਰ ਨਿਕਲ ਜਾਂਦਾ ਹੈ। ਇਹ ਗੱਲ ਜ਼ਰੂਰ ਹੀ ਸਿੱਖ ਲੈਣੀ ਚਾਹੀਦੀ ਹੈ ਕਿ ਜ਼ਹਿਰੀਲੇ ਸੱਪ ਦੀ ਕੀ ਪਹਿਚਾਣ ਹੈ ਜਿਸ ਨੂੰ ਹੱਥ ਨਹੀ ਪਾਉਣਾ ਚਾਹੀਦਾ। ਜ਼ਹਿਰੀਲੇ ਸੱਪਾਂ ਵਿੱਚ ਸੱਭ ਤੋਂ ਲੰਬਾ ਹੋਣ ਕਰਕੇ ਫਨੀਅਰ ਭਾਰਤੀ ਸੱਪ ਪੰਜ ਮੀਟਰ ਦੀ ਲੰਬਾਈ ਤੱਕ ਵੱਧ ਜਾਂਦਾ ਹੈ ਅਤੇ ਇਕ ਮੋਟੇ ਆਦਮੀ ਦੀ ਬਾਂਹ ਨਾਲੋਂ ਮੋਟਾ ਹੋ ਜਾਂਦਾ ਹੈ।

ਦੱਖਣੀ ਅਮਰੀਕਾ ਦਾ ਹਾਨੀ ਰਹਿਤ ਸੱਪ ਏਨਾਕੋੜਾਂ ਕਈ ਵਾਰੀ ੯ ਮੀਟਰ ਲੰਬਾ ਹੋ ਜਾਂਦਾ ਹੈ ਅਤੇ ਇਹ ਹਿਰਨ ਨੂੰ ਵੀ ਨਿਗਲ ਸਕਦਾ ਹੈ। ਭਾਰਤ ਵਿੱਚ ਚਿਤਕਬਰਾ ਅਜਗਰ ਸੱਭ ਤੋਂ ਵੱਡਾ ਸੱਪ ਹੈ ਇਹ ਅਕਸਰ 7 ਤੋਂ ੮ ਮੀਟਰ ਲੰਬਾ ਹੋ ਜਾਂਦਾ ਹੈ। ਦੂਜੇ ਪਾਸੇ ਵੋਰਮ ਸਨੇਕ (ਰੀਂਗ ਕੇ ਚਲਣ ਵਾਲਾ ਸੱਪ) ਗੰਡ-ਗੰਡੋਏ ਜਿਨਾ ਛੋਟਾ ਹੁੰਦਾ ਹੈ।

ਸੱਪ ਰੁਖਾਂ, ਜ਼ਮੀਨ ਅੰਦਰ ਜਾਂ ਸਮੁੰਦਰ ਵਿੱਚ ਕਿਤੇ ਵੀ ਹੋ ਸਕਦਾ ਹੈ। ਇਹ ਚੂਹੇ, ਡੱਡੂ, ਮੱਛੀਆਂ ਅਤੇ ਦੂਜੇ ਸੱਪਾਂ ਨੂੰ ਵੀ ਖਾ ਸਕਦਾ ਹੈ। ਸੱਪ ਕਦੀ ਵਧਣੋਂ ਬੰਦ ਨਹੀ ਹੁੰਦੇ ਜਿਵੇਂ ਬੱਚਿਆਂ ਦੇ ਕੱਪੜੇ, ਜੁਤੀਆਂ ਆਦਿ ਛੋਟੇ ਹੋ ਜਾਂਦੇ ਹਨ ਇਸ ਤਰਾਂ ਸੱਪਾਂ ਨੂੰ ਵੀ ਨਵੀ ਖੱਲ ਦੀ ਲੋੜ ਪੈਂਦੀ ਹੈ। ਇਹਨਾਂ ਦੀ ਉਪਰਲੀ ਚਮੜੀ ਬਹੁਤ ਤੰਗ ਹੋ ਜਾਂਦੀ ਹੈ ਤੇ ਇਹ ਨਵੀ ਪੈਦਾ ਕਰ ਲੈਂਦੇ ਹਨ। ਪੁਰਾਣੀ ਕੁੰਜ ਵਿਚੋਂ ਬਾਹਰ ਹੋ ਜਾਂਦੇ ਹਨ। ਕੁੰਜ ਲਾਹੁਣ ਤੋਂ ਪਹਿਲਾਂ ਸੱਪ ਭੂਸਲਾ ਤੇ ਸੁਸਤ ਹੋ ਜਾਂਦਾ ਹੈ। ਕੁੰਜ ਲਹਿਣ ਤੋਂ ਬਾਅਦ ਚਮਕਦਾਰ ਤੇ ਚੁਸਤ ਹੋ ਜਾਂਦੇ ਹਨ। ਇਕ ਪਾਣੀ ਵਾਲੇ ਸੱਪ ਆਸਾਨੀ ਨਾਲ ਡੱਡੂ ਅਤੇ ਮੱਛੀਆਂ ਫੜ ਕੇ ਨਿਗਲ ਜਾਂਦੇ ਹਨ। ਬਹੁਤ ਸਾਰੇ ਜ਼ਮੀਨ ਤੇ ਰਹਿਣ ਵਾਲੇ ਸੱਪ ਚੂਹੇ ਖਾਂਦੇ ਹਨ। ਰੁੱਖਾਂ ਤੇ ਰਹਿਣ ਵਾਲੇ ਸੱਪ ਬੜੀ ਚਤੁਰਾਈ ਨਾਲ ਪੰਛੀਆਂ ਨੂੰ ਆਲ੍ਹਣਿਆਂ ਵਿਚ ਫੜ ਕੇ ਨਿਗਲ ਜਾਂਦਾ ਹੈ। ਚੂਹੇ ਖਾਣ ਵਾਲੇ ਸੱਪ ਸਾਡੇ ਲਈ ਲਾਭਦਾਇਕ ਹਨ। ਸਨਕੇ ਪਾਰਕਾਂ ਵਿੱਚ ਸੱਪਾਂ ਨੂੰ ਚੂਹੇ ਤੇ ਚੂਚੇ ਖਲਾਏ ਜਾਂਦੇ ਹਨ।

ਸੱਪ ਅੰਦਰ ਚਰਬੀ ਜਮ੍ਹਾਂ ਕਰਨ ਦੀ ਸਮਰਥਾ ਹੁੰਦੀ ਹੈ। ਇਸ ਲਈ ਇਸ ਨੂੰ ਹਰ ਰੋਜ਼ ਖਾਣ ਦੀ ਲੋੜ ਨਹੀ ਪੈਂਦੀ। ਛੋਟੇ ਸੱਪ ਕਈ ਦਿਨਾਂ ਮਗਰੋਂ ਇਕ ਵਾਰ ਖਾਂਦੇ ਹਨ। ਵੱਡੇ ਸੱਪ ਕਈ ਵਾਰ ਹਫਤਿਆਂ ਬਲਕਿ ਮਹੀਨਿਆਂ ਤੱਕ ਭੋਜਨ ਤੋਂ ਬਿਨਾਂ ਰਹਿ ਸਕਦੇ ਹਨ। ਸੱਪ ਕਿਸੇ ਡੱਡੂ ਜਾਂ ਚੂਹੇ ਨੂੰ ਸਾਬਤਾ ਨਿਗਲ ਜਾਂਦੇ ਹਨ। ਸੱਪ ਆਪਣੀ ਜਾਤ ਦੀ ਸੱਪਣੀ ਨਾਲ ਹੀ ਜੋੜੀ ਬਣਾਉਂਦਾ ਹੈ। ਅੰਡੇ ਦੇਣ ਵੀ ਰੁੱਤ ਵਿੱਚ ਸੱਪਣੀ ਆਪਣੀਆਂ ਗੰਧ ਗਰੰਥੀਆਂ ਵਿਚੋਂ ਇਕ ਗੰਧ ਛੱਡਦੀ ਹੈ। ਇਹ ਗੰਧ ਨਰ ਸੱਪਾਂ ਨੂੰ ਮਾਦਾ ਲੱਭਣ ਵਿਚ ਮਦਦ ਕਰਦੀ ਹੈ। ਕਈ ਵਾਰ ਕਈ ਸੱਪ ਉਸ ਦਾ ਪਿਛਾ ਕਰਦੇ ਵੇਖੇ ਗਏ ਹਨ। ਸੱਪ ਦੇ ਅੰਡੇ ਚਿੱਟੇ ਰੰਗ ਦੇ ਅਤੇ ਚਮੜੇ ਵਰਗੇ ਹੁੰਦੇ ਹਨ। ਸਾਰੇ ਸੱਪ ਆਂਡੇ ਨਹੀ ਦਿੰਦੇ, ਕੁਝ ਬੱਚੇ ਪੈਦਾ ਕਰਦੇ ਹਨ, ਅਸਲ ਵਿੱਚ ਇਹ ਵੀ ਆਂਡਿਆਂ ਤੋਂ ਹੀ ਨਿਕਲਦੇ ਹਨ ਪਰ ਇਹਨਾਂਦੇ ਆਂਡੇ ਮਾਦਾ ਦੇ ਸਰੀਰ ਅੰਦਰ ਹੀ ਫੁਟਦੇ ਹਨ। ਸੱਪ ਦੇ ਬੱਚੇ ਬਰਸਾਤ ਦੇ ਪਹਿਲੇ ਮਹੀਨੇ ਨਿਕਲਦੇ ਹਨ।

ਸੱਪ ਦਾ ਸਭ ਤੋਂ ਵੱਡਾ ਦੁਸ਼ਮਣ ਆਦਮੀ ਹੈ। ਇਹ ਸੱਪਾਂ ਨੂੰ ਬਿਨਾਂ ਕਾਰਨ ਮਾਰਦਾ ਹੈ। ਘਰਾਂ ਦੁਆਲੇ ਜ਼ਹਿਰੀਲੀਆਂ ਦਵਾਈਆਂ ਛਿੜਕਦਾ ਹੈ ਅਤੇ ਜੰਗਲ ਕੱਟ ਦਿੰਦਾ ਹੈ ਜਿਥੇ ਸੱਪ ਰਹਿੰਦੇ ਹਨ। ਕੁਝ, ਪਾਣੀ ਦੇ ਪੰਛੀ ਜਿਵੇਂ ਬਗਲਾ, ਸਾਰਸ ਅਤੇ ਬਾਜ਼ ਪੰਛੀ ਤਾਂ ਇਥੋਂ ਤੱਕ ਕਿ ਕੱਛੂ ਵੀ ਸਪਾਂ ਨੂੰ ਖਾਂਦੇ ਵੇਖੇ ਗਏ ਹਨ।

ਸੱਪ ਦੀ ਸੁੰਘਣ ਸ਼ਕਤੀ ਬਹੁਤ ਤੇਜ਼ ਹੁੰਦੀ ਹੈ ਜੋ ਭੋਜਨ ਦੀ ਭਾਲ ਵਿਚ ਨਿਕਲੇ ਸੱਪ ਦੀ ਮਦਦ ਕਰਦੀ ਹੈ।

ਮਜ਼ੇ ਦੀ ਗੱਲ ਇਹ ਹੈ ਕਿ ਸੱਪ ਦਾ ਸੁੰਘਣ ਵਾਲਾ ਅੰਗ ਨੱਕ ਨਹੀ ਸਗੋਂ ਜੀਭ ਹੁੰਦੀ ਹੈ। ਲੋਕਾਂ ਦਾ ਇਹ ਵਿਸ਼ਵਾਸ ਨਿਰਮੂਲ ਹੈ ਕਿ ਸੱਪ ਸੁਣ ਸਕਦਾ ਹੈ ਅਤੇ ਸੰਗੀਤ ਨੂੰ ਹੁੰਗਾਰਾ ਦਿੰਦਾ ਹੈ। ਸਪੇਰੇ ਦੀ ਬੀਨ ਤੇ ਡੋਲਦੇ ਹੋਏ ਨਾਗ ਨੂੰ ਉਹ ਬੀਨ ਦੀ ਧੁੰਨ ਤੇ ਨੱਚਦਾ ਸਮਝਦੇ ਹਨ। ਅਸਲ ਵਿੱਚ ਫਨੀਅਰ ਵੱਡੇ ਸਾਰੇ ਵਿਅਕਤੀ ਤੇ ਉਸ ਦੇ ਹੱਥ ਵਿਚ ਫੜੇ ਹੋਏ ਅਜੀਬ ਜਿਹੇ ਰਥਿਆਰ ਤੋਂ ਡਰਦਾ ਹੈ ਅਤੇ ਉਸ ਤੇ ਨਜ਼ਰ ਰੱਖਦਾ ਹੈ।

ਲੋਕ ਸੱਪਾਂ ਤੋਂ ਬਹੁਤ ਡਰਦੇ ਹਨ ਅਤੇ ਉਹਨਾਂ ਬਾਰੇ ਅਜੀਬ ਕਹਾਣੀਆਂ ਤੇ ਵਿਸ਼ਵਾਸ ਰਖਦੇ ਹਨ। ਜੇ ਉਹ ਕਿਸੇ ਸੱਪ ਨੂੰ ਦੇਖਣਗੇ ਤਾਂ ਉਹਨਾਂ ਦਾ ਖਿਆਲ ਹੈ ਕਿ ਉਸ ਨੂੰ ਉਸੇ ਵੇਲੇ ਮਾਰ ਦਿੱਤਾ ਜਾਣਾ ਚਾਹੀਦਾ ਹੈ। ਅਸਲ ਵਿੱਚ ਸੱਪਾਂ ਨੂੰ ਇੱਕਲਿਆਂ ਛੱਡ ਦਿਤਾ ਜਾਣਾ ਚਾਹੀਦਾ ਹੈ। ਸੱਪਾਂ ਦੀ ਖੱਲ ਬਟੂਏ, ਥੈਲੇ ਤੇ ਜੁਤੀਆਂ ਬਣਾਉਣ ਲਈ ਵਿਕਦੀ ਹੈ। ਸੱਪਾਂ ਨੂੰ ਮਾਰਨ ਦਾ ਇਹ ਇਕ ਹੋਰ ਨੁਕਸਾਨ ਵੀ ਹੈ। ਸੱਪ ਕਿਸਾਨ ਦਾ ਮਿਤਰ ਇਸ ਲਈ ਹੈ ਕਿ ਇਹ ਚੂਹੇ ਖਾਂਦੇ ਹਨ ਤੇ ਅਨਾਜ ਦੀ ਫਸਲ ਨੂੰ ਨੁਕਸਾਨ ਤੋਂ ਬਚਾਉਂਦੇ ਹਨ। ਅਕਸਰ ਸੱਪ ਚੂਹੇ ਨੂੰ ਉਸ ਦੀ ਖੁੱਡ ਵਿਚ ਜਾ ਕੇ ਖਾ ਜਾਂਦਾ ਹੈ। ਸੱਪ ਦੁਨੀਆਂ ਦਾ ਸਭ ਤੋਂ ਕਾਰਗਰ ਚੂਹਿਆਂ ਦਾ ਪਿੰਜਰਾ ਹੈ ਜੋ ਅੱਜ ਤਕ ਬਣ ਸਕਿਆ। ਸੱਪ ਮਨੁਖਤਾ ਦੀ ਹੋਰ ਵੀ ਮਦਦ ਕਰਦੇ ਹਨ।

ਸੱਪ ਦਾ ਜ਼ਹਿਰ ਇਕ ਅੱਡਾ ਰਸਾਇਣ ਸਾਬਤ ਹੋਇਆ ਹੈ ਜਿਸ ਤੋਂ ਦਵਾਈਆਂ ਬਣਦੀਆਂ ਹਨ। ਫਨੀਅਰ ਦੇ ਜ਼ਹਿਰ ਤੋਂ ਕੋਬਰੋਕਸਨ ਨਾਂ ਦੀ ਦਵਾਈ ਬਣਦੀ ਹੈ ਜੋ ਤੇਜ਼ ਦਰਦਾਂ ਤੋਂ ਆਰਾਮ ਕਰਦੀ ਹੈ।

ਸੱਪਾਂ ਦੇ ਜ਼ਹਿਰ ਵਿੱਚ ਕਈ ਤਰਾਂ ਦੇ ਤੱਤ ਪ੍ਰੋਟੀਨ ਅਤੇ ਏਨਜ਼ਾਈਮਲ ਹੁੰਦੇ ਹਨ। ਜ਼ਹਿਰ ਸੱਪਾਂ ਦੀਆਂ ਗੱਲਾਂ ਵਿਚ ਗਰੰਥੀਆਂ ਦੀ ਜੋੜੀ ਵਿਚ ਬਣਦਾ ਹੈ। ਜਦੋਂ ਸੱਪ ਡਰਦਾ ਹੈ ਉਹ ਟੀਕੇ ਦੀ ਸੂਈ ਵਾਂਗ ਇਸ ਦੇ ਮੂੰਹ ਦੇ ਦੰਦਾਂ ਦੀ ਜੋੜੀ ਵਿਚੋਂ ਨਿਕਲਦੀ ਹੈ. ਇਹਨਾਂ ਨੂੰ ਵਿਸ਼ ਦੰਦ ਕਹਿੰਦੇ ਹਨ। ਇਹ ਸ਼ਿਕਾਰ ਨੂੰ ਉਸ ਦੇ ਬਚਾਅ ਕਰਨ ਤੋਂ ਪਹਿਲਾਂ ਹੀ ਮਾਰ ਦਿੰਦਾ ਹੈ।

ਸੱਪ ਦੇ ਜ਼ਹਿਰ ਦਾ ਇਕ ਹੋਰ ਫਾਇਦਾ ਹੈ. ਇਸ ਤੋਂ ਸੱਪ ਦੇ ਕੱਟੇ ਦੇ ਟੀਕੇ ਬਣਾਏ ਜਾਂਦੇ ਹਨ ਜੋਕਿ ਸੱਪ ਤੇ ਡੰਗ ਦਾ ਇਕੋ ਇਕ ਇਲਾਜ ਹਨ। ਸੱਪ ਦਾ ਜ਼ਹਿਰ ਕੱਢਣ ਲਈ ਸੱਪ ਨੂੰ ਗਰਦਨ ਤੇ ਕੱਸੀ ਹੋਈ ਰਬੜ ਦੀ ਚਾਦਰ ਤੇ ਲਿਆਂਦਾ ਜਾਂਦਾ ਹੈ। ਗੁੱਸੇ ਅਤੇ ਡਰਿਆ ਹੋਇਸ ਸੱਪ ਆਖਣੇ ਬਚਾਅ ਲਈ ਚਾਦਰ ਉਤੇ ਢੰਗ ਮਾਰਦਾ ਹੈ ਇਸ ਤਰਾਂ ਤਿੰਨ ਵਾਰੀ ਇਕ ਸੱਪ ਦਾ ਜ਼ਰਿਹ ਕੱਢ ਕੇ ਜੰਗਲ ਵਿਚ ਆਜ਼ਾਦ ਛੱਡ ਦਿੱਤਾ ਜਾਂਦਾ ਹੈ। ਜ਼ਹਿਰ ਨੂੰ ਸੁਕਾ ਕੇ ਉਸ ਦਾ ਚੂਰਣ ਬਣਾ ਕੇ ਵੇਚ ਦਿੱਤਾ ਜਾਂਦਾ ਹੈ।

ਸਪੇਰਾ ਜਿਸ ਨੂੰ ਤੁਸੀ ਬੀਨ ਤੇ ਪਟਾਰੀ ਚੁੱਕੀ ਵੇਖਦੇ ਹੋ ਸੱਪ ਫੜਨ ਵਾਲਾ ਬਿਲਕੁਲ ਨਹੀ ।ਇਹ ਲੋਕ, ਉਹਨਾਂ ਲੋਕਾਂ ਤੋਂ ਨਾਗ ਖਰੀਦ ਲੈਂਦੇ ਹਨ, ਜਿਹੜੇ ਕਿ ਜਾ ਕੇ ਉਸ ਨੂੰ ਫੜਦੇ ਹਨ। ਕੁਝ ਲੋਕ ਸੱਪਾਂ ਨੂੰ ਖਾਂਦੇ ਹਨ। ਸਾਡੇ ਦੇਸ਼ ਵਿਚ ਕੁਝ ਕਬੀਲਿਆਂ ਦੇ ਲੋਕਾਂ ਦੀ ਖੁਰਾਕ ਦਾ ਸੱਪ ਇਕ ਜ਼ਰੂਰੀ ਅੰਗ ਹਨ।

## ਜ਼ਹਿਰੀਲੇ ਸੱਪ ਤੇ ਸੱਪ ਦਾ ਡੰਗ

ਚਾਰ ਵੱਡੇ ਸੱਪ :- ਭਾਰਤ ਵਿਚ 236 ਜਾਤੀਆਂ ਦੇ ਸੱਪ ਹਨ। ਇਹਨਾਂ ਵਿਚੋਂ ਤਕਰੀਬਨ 50 ਕੁ ਜ਼ਹਿਰੀਲੇ ਹਨ ਪਰ ਜ਼ਿਆਦਾ ਜਾਤੀਆਂ ਤੋਂ ਆਦਮੀ ਨੂੰ ਕੋਈ ਡਰ ਨਹੀ ਜਿਵੇਂ ਕਿ ਬੰਗਾਲ ਦਾ ਭਿਆਨਕ ਕੌਡਾਂ ਵਾਲਾ ਸੱਪ ਘੱਟ ਹੀ ਡਸਦਾ ਹੈ। ਜਿਹਨਾਂ ਜ਼ਹਿਰੀਲੇ ਸੱਪਾਂ ਤੋਂ ਹੁਸ਼ਿਆਰ ਰਹਿਣ ਦੀ ਲੋੜ ਹੈ, ਉਹ ਚਾਰ ਵੱਡੇ ਸੱਪ ਹਨ, ਨਾਗ, ਕੌਡਾਂ ਵਾਲ ਸੱਪ, ਚਿਤਕਬਰਾ ਖੱੜਪਾ ਤੇ ਆਰੀ ਵਰਗੀ ਸ਼ਲਕਾਂ ਵਾਲਾ ਖੜੱਪਾ। ਜਿਵੇਂ ਤੁਸੀ ਹਾਨੀਰਹਿਤ ਸੱਪਾਂ ਨੂੰ ਫੜ ਸਕਦੇ ਹੋ ਉਥੇ ਉਹਨਾਂ ਚਾਰ ਵੱਡਿਆਂ ਤੋਂ ਦੂਰ ਰਹੋ। ਇਹਨਾਂ ਨੂੰ ਇਕਲਿਆ ਛੱਡ ਦਿਉ, ਉਹ ਵੀ ਇੰਜ ਹੀ ਕਰਨਗੇ। ਅਸੀ ਸਾਰੇ ਨਾਗ ਤੋਂ ਵਾਕਫ ਹਾਂ। ਜਦ ਡਰਿਆ ਹੋਵੇ ਤਾਂ ਨਾਗ ਆਪਣੇ ਆਪ ਨੂੰ ਉਚਾ ਚੁੱਕ ਲੈਂਦਾ ਹੈ ਅਤੇ ਆਪਣੇ ਬਹੁ ਚਰਚਿੱਤ ਫਨ ਦੀਆਂ ਪਸਲੀਆਂ ਖਿਲਾਰ ਲੈਂਦਾ ਹੈ, ਇਸ ਨੂੰ ਬਚਾਅ ਪ੍ਰਦਰਸ਼ਨ ਕਹਿੰਦੇ ਹਨ। ਭਾਰਤ ਵਿੱਚ ਇਸਦੀਆਂ ਤਿੰਨ ਕਿਸਮਾਂ ਮਿਲਦੀਆਂ ਹਨ ਇਕ ਚੱਕਰ ਵਾਲਾ ਦੋ ਚੱਕਰਾਂ ਵਾਲਾ ਅਤੇ ਕਾਲਾ। ਵੱਡਾ ਨਾਗ ਅਸਲ ਵਿਚ ਫਨੀਅਰ ਨਹੀ ਹੈ। ਇਹ ਫਨੀਅਰ ਸੱਪਾਂ ਦਾ ਰਿਸ਼ਤੇਦਾਰ ਹੀ



ਹੈ ਭਾਂਵੇ ਇਹ ਵੀ ਖੜਾ ਹੋ ਕੇ ਆਪਣਾ ਫਨ ਖਿਲਾਰਦਾ ਹੈ। ਭਾਰਤ ਵਿੱਚ ਇਸ ਦੀ ਖੱਲ ਕਰਕੇ ਨਾਗ ਦਾ ਸ਼ਿਕਾਰ ਕੀਤਾ ਜਾਂਦਾ ਹੈ। ਇਹ ਸੱਪ ਠੰਡੇ ਖੂਨ ਵਾਲੇ ਹੋਣ ਕਰਕੇ ਧੁੱਪੇ ਜਾ ਕੇ ਜਾਂ ਛਾਂ ਵਿਚ ਲਿਟ ਕੇ ਆਪਣੇ ਆਪ ਨੂੰ ਗਰਮ ਜਾਂ ਠੰਡੇ ਕਰਦੇ ਹਨ। ਜ਼ਹਿਰੀਲੇ ਸੱਪਾਂ ਦੀ ਸੁਨਾਖਤ ਕਰਨੀ ਜ਼ਰੂਰੀ ਹੈ। ਵੱਡੇ ਚਾਰ ਸੱਪਾਂ ਦੀਆਂ ਆਦਤਾਂ ਤੇ ਰਿਹਾਇਸ਼ੀ ਥਾਵਾਂ ਪਤਾ ਲੱਗਣ ਤੋਂ ਬਾਅਦ ਉਹਨਾਂ ਦੇ ਰਸਤੇ ਤੋਂ ਪਰੇ ਰਿਹਾ ਜਾ ਸਕਦਾ ਹੈ, ਨਜ਼ਰ ਮਾਰਦੇ ਰਹੋ ਕਿ ਤੁਹਾਡਾ ਪੈਰ ਕਿਸੇ ਸੱਪ ਤੇ ਨਾ ਪਵੇ ਰੌਸ਼ਨੀ ਨਾਲ ਰੱਖੋ।

ਸਮੁੰਦਰੀ ਸੱਪ, ਪਿਟ ਵਾਈਪਰ, ਨਾਗ ਰਾਜ (ਕਿੰਗ ਕੋਬਰਾ) ਤੇ ਮੂਗੀਆ ਸੱਪ ਵੀ ਜ਼ਹਿਰੀਲੇ ਹਨ, ਪਰ ਘੱਟ ਮਿਲਦੇ ਹਨ ਕਿਉਕਿ ਕਿੰਗ ਕੋਬਰਾ ਘਣੇ ਜੰਗਲਾਂ ਵਿਚ ਰਹਿੰਦੇ ਹਨ।

## ਸੱਪ ਦਾ ਡੰਗ

ਪੁਰਾਣੇ ਸਮੇਂ ਵਿੱਚ ਜਦੋਂ ਭਾਰਤ ਵਿੱਚ ਸੱਪ ਦੇ ਜ਼ਰਿਹ ਦਾ ਨਿਰੋਧੀ ਟੀਕਾ ਨਹੀ ਸੀ ਬਣਿਆ ਤੱਦ ਤੱਕ ਸੱਪ ਤੋਂ ਡਰਨ ਦਾ ਇਕ ਵੱਡਾ ਕਾਰਨ ਸੀ। ਸੱਪ ਦੇ ਕੱਟੇ ਦਾ ਕੋਈ ਇਲਾਜ ਨਹੀ ਸੀ ਅਤੇ ਇਕ ਜ਼ਹਿਰੀਲੇ ਸੱਪ ਦੀ ਰੋਭ ਮੌਤ ਹੋ ਸਕਦੀ ਸੀ। ਖੈਰ ਵੀਹਵੀ ਸ਼ਤਾਬਦੀ ਦੀ ਸ਼ੁਰੂਆਤ ਵਿਚ ਬੰਬਈ ਦੇ ਹੈਫਕਿਨ ਇੰਸਟੀਚਿਊਟ ਨੇ ਜ਼ਹਿਰ ਨਿਰੋਧੀ ਦਵਾਈ ਤਿਆਰ ਕਰ ਲਈ ਸੀ। ਇਹ ਇਕ ਆਸਚਰਜ ਭਰੀ ਦਵਾਈ ਹੈ ਅਤੇ ਇਸ ਨਾਲ ਹਜ਼ਾਰਾਂ ਜਾਨਾਂ ਬੱਚਦੀਆਂ ਹਨ। ਸੱਪ ਨਿਰੋਧੀ ਟੀਕਾ ਘੋੜੇ ਨੂੰ ਸੱਪ ਦੀ ਥੋੜੀ ਥੋੜੀ ਜ਼ਹਿਰ ਲਾ ਕੇ ਬਣਾਇਆ ਜਾਂਦਾ ਹੈ। ਘੋੜੇ ਜ਼ਰਿਹ ਤੋਂ ਬਚਣ ਦੀ ਸ਼ਕਤੀ ਆਪਣੇ ਅੰਦਰ ਪੈਦਾ ਕਰ ਲੈਂਦੇ ਹਨ। ਇਹਨਾਂ ਘੋੜਿਆਂ ਦਾ ਖੂਨ ਲੈਕੇ ਇਸ ਤੋਂ ਟੀਕੇ ਬਣਾਏ ਜਾਂਦੇ ਹਨ। ਖਾਸ ਗੱਲ ਤਾਂ ਇਹ ਹੈ ਕਿ ਇਹ ਬੜੀ ਤੇਜ਼ੀ ਨਾਲ ਕੰਮ ਕਰਦਾ ਹੈ। ਅਸੀਂ ਇਕ ਆਦਮੀ ਨੂੰ ਵੇਖਿਆ ਜਿਸ ਨੂੰ ਫਨੀਅਰ ਨੇ ਡੱਸਿਆ ਸੀ। ਉਸ ਦਾ ਸ਼ਰੀਰ ਤਕਰੀਬਨ ਬੇਕਾਰ ਹੋ ਚੁੱਕਾ ਸੀ। ਇੰਜ ਲਗਦਾ ਸੀ ਉਹ ਮਦਦ ਦੇਣ ਦੀ ਹੱਦ ਤੋਂ ਬਹੁਤ ਦੂਰ ਨਿਕਲ ਗਿਆ ਹੈ। ਪਰ ਜ਼ਹਿਰ ਨਿਰੋਧੀ ਟੀਕਾ ਦੇਣ ਤੋਂ ਤਕਰੀਬਨ ਅੱਧੇ ਘੰਟੇ ਬਾਅਦ ਉਹ ਸਾਡੇ ਨਾਲ ਬੈਠਾ ਚਾਹ ਪੀ ਰਿਹਾ ਸੀ। ਸੱਪ ਆਦਮੀ ਨੂੰ ਮਾਰਨ ਲਈ ਜ਼ਹਿਰ ਨਹੀ ਬਣਾਉਂਦਾ ਸੱਪ ਸਾਡੇ ਤੋਂ ਬਹੁਤ ਪਹਿਲਾਂ ਹੀ ਇਸ ਧਰਤੀ ਤੇ ਵੱਸ ਚੱਕੇ ਸਨ।

ਸੱਪ ਦਾ ਜ਼ਹਿਰ ਦੋ ਕਿਸਮ ਦਾ ਹੁੰਦਾ ਹੈ। ਇਹ ਇਕ ਤਰਾਂ ਨਾਲ ਨਾੜੀਆਂ ਤੇ ਅਸਰ ਪਾਉਂਦਾ ਹੈ। ਅਗਰ ਕਿਸੇ ਨੂੰ ਸੱਪ ਡੱਸ ਜਾਵੇ ਤਾਂ ਦੋ ਗੱਲਾਂ ਚੇਤੇ ਰਖੋ। ਹਸਪਤਾਲ ਜਾਉ ਤੇ ਜ਼ਹਿਰ ਨਿਰੋਧੀ ਟੀਕਾ ਲਗਵਾਉ। ਕੀਮਤੀ ਵਕਤ ਬੁਢੀਆਂ ਦੀਆਂ ਦਵਾਈਆਂ, ਮੰਤਰ ਤੇ ਜੜੀ ਬੂਟੀਆਂ ਵਿਚ ਖਰਾਬ ਨਾ ਕਰੋ।

ਅਗਰ ਤੁਸੀ ਕਿਸੇ ਸੱਪ ਦੁਆਰਾ ਡੱਸੇ ਜਾਉ ਤਾਂ ਸ਼ਾਂਤ ਰਹਿਣ ਦੀ ਕੋਸ਼ਿਸ਼ ਕਰੋ। ਜਦੋਂ ਕੋਈ ਆਦਮੀ ਡਰਿਆ ਹੋਇਆ ਜਾਂ ਬੌਂਦਲਿਆ ਹੁੰਦਾ ਤਾਂ ਉਸ ਦਾ ਖੂਨ ਬੜੀ ਤੇਜ਼ੀ ਨਾਲ ਦੌਰਾ ਕਰਦਾ ਹੈ ਤੇ ਜ਼ਹਿਰ ਵੀ ਤੇਜ਼ੀ ਨਾਲ ਹੀ ਫੈਲੇਗਾ। ਇਸ ਤੋਂ ਬਾਅਦ ਕਿਸੇ ਕਪੜੇ ਦੀ ਪੱਟੀ ਡੰਗ ਤੋਂ ਉਪਰ ਕੱਸ ਕੇ ਬੰਨ ਦੇਣੀ ਚਾਹੀਦੀ ਹੈ। ਪੱਟੀ ਜ਼ਿਆਦਾ ਕਸੀ ਵੀ ਨਹੀ ਹੋਣੀ ਚਾਹੀਦੀ। ਪੱਟੀ ਦੇ ਅੰਦਰ ਤੁਹਾਨੂੰ ਇਕ ਉਂਗਲ ਪਾਉਣ ਜੋਗੇ ਹੋਣਾ ਚਾਹੀਦਾ ਹੈ। ਸਾਰੇ ਜ਼ਹਿਰੀਲੇ ਸੱਪਾਂ ਦੇ ਕੱਟਣ ਨਾਲ ਵੀ ਮੌਤ ਨਹੀ ਹੁੰਦੀ, ਤਕਰੀਬਨ ਬਹੁਤ ਸਾਰੇ ਸੱਪ ਲੜਨ ਵਾਲੇ ਲੋਕਾਂ ਨੂੰ ਖੁਸ਼ਕ ਡੰਗ ਵਜਦੇ ਹਨ ਜਿਸ ਦਾ ਮਤਲਬ ਹੈ ਕਿ ਜ਼ਰਿਹ ਖੂਨ ਦੇ ਅੰਦਰ ਨਹੀ ਗਿਆ ਕਿਉਕਿ ਕੁਝ ਸੱਪਾਂ ਦੇ ਜ਼ਰਿਹ ਐਸੇ ਹਨ ਜੋ ਉਸ ਵੇਲੇ ਪ੍ਰਭਾਨ ਨਹੀ ਦਿਖਾਉਂਦੇਅਤੇ ਬੁਰੀ ਤਰਾਂ ਡੱਸੇ ਜਾਣ ਤੇ ਵੀ ਉਹਨਾਂ ਦਾ ਪ੍ਰਭਾਵ ਘੱਟ ਹੀ ਪੈਂਦਾ ਹੈ। ਇਸ ਲਈ ਹਸਪਤਾਲ ਜਾਣ ਵਿਚ ਅਕਲਮੰਦੀ ਹੈ।

ਡਾ: ਅਜੀਤਪਾਲ ਸਿੰਘ ਐਮ ਡੀ

ਕੇਸ ਰਿਪੋਰਟ

# ਭੂਤਾਂ ਵੱਲੋਂ ਚਿੱਠੀਆਂ ਅਤੇ ਕੱਪਣੇ ਕੱਟਣਾ

ਮਾਸਟਰ ਸੁਖਦੇਵ ਸਿੰਘ ਫਗਵਾੜਾ

ਘਟਨਾਂ ਜ਼ਿਲਾ ਜਲੰਧਰ ਦੇ ਕਸਬੇ ਦੁਸਾਂਝ ਕਲਾਂ ਦੇ ਨੇੜੇ ਦੇ ਕਿਸੇ ਪਿੰਡ ਦੀ ਹੈ। ਦੋ ਕੁ ਮਹੀਨੇ ਪਹਿਲਾਂ ਸ਼ਾਮ ਦੇ 6 ਵਜੇ ਸਨ ਜਦ ਇੱਕ ਵੈਨ ਸਾਡੇ ਘਰ ਦੇ ਅੱਗੇ ਆ ਕੇ ਰੁਕੀ ਅਤੇ ਉਸ ਵਿੱਚੋਂ ਕੁਝ ਵਿਅਕਤੀ ਬਹੁਤ ਹੀ ਡਰੇ ਡਰੇ ਬਾਹਰ ਨਿਕਲੇ ਅਤੇ ਤੇਜੀ ਨਾਲ ਦੱਸੇ ਮੁਤਾਬਕ ਮੇਰੇ ਦਰਵਾਜੇ ਅੱਗੇ ਆਏ ਜਿੱਥੇ ਮੈਂ ਬਾਹਰ ਹੀ ਖੜਾ ਇਹ ਸਾਰਾ ਕੁਝ ਵਾਚ ਰਿਹਾ ਸੀ। ਇਹਨਾਂ ਆਉਂਦਿਆਂ ਹੀ ਮੇਰੇ ਬਾਰੇ ਪੁੱਛਿਆ ਤਾਂ ਮੈਂ ਉਹਨਾਂ ਨੂੰ ਕਿਹਾ ਕਿ ਮੈਂ ਹੀ ਹਾਂ ਮਾਸਟਰ ਸੁਖਦੇਵ। ਦੱਸੋ ਕਿਸ ਤਰਾਂ ਆਏ ? ਭਾਵੇਂ ਮੇਰਾ ਅੰਦਾਜ਼ਾ ਕੁਝ ਹੋਰ ਹੀ ਸੀ ਪ੍ਰੰਤੂ ਉਹਨਾਂ ਆਪਣੇ ਘਰ ਵਿੱਚ ਵਾਪਰਦੀਆਂ ਅਜੀਬੋ-ਗਰੀਬ ਘਟਨਾਵਾਂ ਬਾਰੇ ਆਪਣਾ ਤੌਖਲਾ ਜ਼ਾਹਿਰ ਕੀਤਾ ਅਤੇ ਆਪਣੇ ਘਰ ਵਿਚਲੇ ਮੈਂਬਰਾਂ ਦੀ ਬਣੀ ਡਰ ਕਾਰਨ ਤਰਸ ਯੋਗ ਹਾਲਤ ਬਾਰੇ ਕਹਿਣਾ ਸ਼ੁਰੂ ਕੀਤਾ। ਮੈਂ ਪੂਰੀ ਕਹਾਣੀ ਸੁਨਣ ਤੋਂ ਪਹਿਲਾਂ ਉਹਨਾਂ ਨੂੰ ਅੰਦਰ ਆ ਕੇ ਬੈਠਣ ਬਾਰੇ ਕਿਹਾ।

ਇੰਨੇ ਨੂੰ ਫਗਵਾੜਾ ਇਕਾਈ ਦੇ ਇੱਕ ਸਰਗਰਮ ਕਾਰਕੁੰਨ ਮਾਸਟਰ ਗਿਆਨ ਚੰਦ ਵੀ ਅੱਪੜ ਗਏ। ਚਾਹ-ਪਾਣੀ ਪੀਣ ਅਤੇ ਉਹਨਾਂ ਕੀ ਕਹਾਣੀ ਸੁਨਣ ਤੋਂ ਬਾਅਦ ਅਸੀ ਦੋ ਹੋਰ ਮੈਂਬਰਾਂ ਨਾਲ ਸੰਪਰਕ ਕੀਤਾ। ਇਹ ਸਨ ਪਰਮਜੀਤ ਤੇ ਮੇਰਾ ਸਰਨਾਵਿਆ ਸੁਖਦੇਵ । ਸਾਡੀ ਚਾਰ ਮੈਂਬਰੀ ਟੀਮ ਸੰਬਧਿਤ ਪਿੰਡ ਵਿਖੇ ਪੁੱਜ ਗਈ। ਘਰ ਵਾਲੇ ਸਾਡੀ ਬਹੁਤ ਹੀ ਬੇਸਬਰੀ ਨਾਲ ਉਡੀਕ ਕਰ ਰਹੇ ਸਨ। ਇਸ ਤੋਂ ਇਲਾਵਾ ਪਿੰਡ ਦੇ ਕਾਫੀ ਸਾਰੇ ਲੋਕ ਅਤੇ ਕੁਝ ਤਮਾਸ਼ਬੀਨ ਵੀ ਉੱਥੇ ਭੀੜ ਬਣਾਈ ਖੜੇ ਸਨ। ਬਜ਼ੁਰਗਾਂ ਅੰਦਰ ਤਾਂ ਕਾਫੀ ਤੌਖਲਾ ਸੀ ਕਿ ਕੋਈ "ਵੱਡਾ ਸਿਆਣਾ" ਹੀ ਇਹ ਮਸਲਾ ਹਲ ਕਰ ਸਕੇਗਾ ਅਤੇ ਤਰਕਸ਼ੀਲ ਸੋਸਾਇਟੀ ਦੇ ਇਹ ਭੇਜੇ ਮੁੰਡੇ ਇਥੇ ਕੀ ਕਰ ਸਕਣਗੇ। ਉਹਨਾਂ ਦੀ ਧਾਰਨਾ ਸੀ ਕਿ ਘਰ ਵਿਚਲਾ ਪ੍ਰੇਤ ਕਿਸੇ ਐਰੇ ਗੈਰੇ ਦੇ ਵੱਸ ਵਿੱਚ ਆਉਣ ਵਾਲਾ ਨਹੀਂ । ਅਸੀ ਇਸ ਤੋਂ ਪਿੰਡਾਂ ਵਿੱਚ ਧੁਰ ਤੱਕ ਵਸੇ ਅੰਧਵਿਸ਼ਵਾਸ ਬਾਰੇ ਸੋਚਣ ਲੱਗੇ ਅਤੇ ਆਪਣੇ ਮੰਜ਼ਿਲ ਦੀ ਦੂਰੀ ਮਾਪਣ ਲੱਗੇ।

## ਗੱਲ ਅਸਲ ਵਿੱਚ ਕੀ ਨਿਕਲੀ

ਅਜਿਹਾ ਅਕਸਰ ਤਰਕਸ਼ੀਲ ਵਰਕਰਾਂ ਨਾਲ ਪਹਿਲਾਂ ਵੀ ਵਾਪਰਦਾ ਹੈ ਕਿ "ਖੋਦਿਆ ਪਹਾੜ ਤੇ ਨਿਕਲਿਆ ਚੂਹਾ" ਕਈ ਵਾਰ ਤਾਂ ਬਹੁਤ ਹੀ ਸਧਾਰਣ ਕਾਰਣ ਘਟਨਾਂਵਾਂ ਪਿੱਛੇ ਕੰਮ ਕਰਦੇ ਹੁੰਦੇ ਹਨ। ਸਾਡੇ ਲੋਕਾਂ ਵਿਚਲੀ ਜਹਾਲਤ ਤੇ ਅਨਪੜ੍ਹਤਾ ਇਹਨਾਂ ਨੂੰ ਠੀਕ ਤਰ੍ਹਾਂ ਸਮਝ ਕੇ ਅਸਲੀ ਕਾਰਨ ਤੱਕ ਅੱਪੜਨ ਦਾ ਉਪਰਾਲਾ ਘੱਟ ਹੀ ਕਰਦੀ ਹੈ ਅਤੇ ਹਰ ਸਮੱਸਿਆ ਪਿੱਛੇ ਇਕ ਗੈਰਵਿਗਿਆਨਕ ਅਤੇ ਝੂਠੇ ਅਧਾਰ ਨੂੰ ਇਸ ਦਾ ਕਾਰਨ ਮੰਨ ਬੈਠਦੀ ਹੈ। ਇਸ ਘਰ ਵਿੱਚ ਗੁਆਂਢੀਆਂ ਦੀਆਂ ਜੁੱਤੀਆਂ ਘਰ ਦੀਆਂ ਪੇਟੀਆਂ ਵਿਚੋਂ ਨਿਕਲਣ ਦੀਆਂ ਘਟਨਾਂਵਾਂ ਤਾਂ ਅਕਸਰ ਪਿਛਲੇ ਇਕ ਵਰ੍ਹੇ ਤੋਂ ਵਾਪਰ ਰਹੀਆਂ ਸਨ। ਪਿਛਲੇ ਇੱਕ ਦੋ ਮਹੀਨੇ ਤੋਂ ਇੱਕ ਹੋਰ ਘਟਨਾ ਇਹ ਵਾਪਰਨ ਲੱਗੀ ਕਿ ਘਰ ਵਿੱਚ ਚਿੱਠੀਆਂ ਡਿਗਣ ਲੱਗ ਪਈਆਂ ਅਤੇ ਇੱਕਾ ਦੁੱਕਾ ਕਪੱੜੇ ਵੀ ਕੱਟੇ ਜਾਂਦੇ।

ਅਗਿਆਤ ਵਿਅਕਤੀਆਂ ਵੱਲੋਂ ਚਿੱਠੀਆਂ ਵਿੱਚ ਤਰ੍ਹਾਂ ਤਰ੍ਹਾਂ ਦੀਆਂ ਧਮਕੀਆਂ ਲਿਖੀਆਂ ਹੁੰਦੀਆਂ ਅਤੇ ਹੈਰਾਨੀ ਜਨਕ ਸੁਨੇਹੇ ਵੀ ਲਾਏ ਹੁੰਦੇ। ਘਰ ਦੀ ਇੱਕ ਨੌਜਵਾਨ ਮੁਟਿਆਰ ਔਰਤ ਵੱਲੋਂ ਤਰ੍ਹਾਂ-ਤਰ੍ਹਾਂ ਦੀਆਂ ਆਵਾਜ਼ਾਂ ਵੀ ਕੱਢੀਆਂ ਜਾਣ ਲੱਗੀਆਂ। ਸਭ ਤੋਂ ਹੈਰਾਨੀ ਜਨਕ ਅਤੇ ਡਰ ਪੈਦਾ ਕਰਨ ਵਾਲੀ ਘਟਨਾ ਅਚਾਨਕ ਇੱਕ ਰਾਤ ਇਹਨਾ ਚਿੱਠੀਆਂ ਦਾ ਆਲੋਪ ਹੋ ਜਾਣਾ ਸੀ। ਉਹਨਾਂ ਮੁਤਾਬਿਕ ਅਜਿਹੀ ਗੈਬੀ ਘੱਟਨਾ ਭੂਤ ਤੋਂ ਸਵਾਏ ਹੋਰ ਕਰ ਹੀ ਕੌਣ ਸਕਦਾ ਹੈ ? ਸਾਡੇ ਲੋਕਾਂ ਅੰਦਰ ਜਿਨ੍ਹਾਂ ਵਿੱਚ ਚੰਗੇ ਪੜ੍ਹੇ ਲਿਖੇ ਵੀ ਆ ਜਾਂਦੇ ਹਨ ਭੂਤਾਂ- ਪ੍ਰੇਤਾਂ ਅਤੇ ਗੈਬੀ ਸ਼ਕਤੀਆਂ ਦਾ ਤੱਤ ਹੀਣ ਸੰਕਲਪ ਕੁੱਟ-ਕੁੱਟ ਦੇ ਭਰੀਆ ਹੋਇਆ ਹੈ। ਹਰ ਘਟਨਾ ਜੋ ਅਜੀਬ ਲੱਗਦੀ ਹੈ। ਇਹਨਾਂ ਕਲਪਿਤ ਭੂਤਾਂ ਸਿਰ ਮੜ ਦਿੰਦੇ ਹਨ ਅਤੇ ਸਮੱਸਿਆਵਾਂ ਦੇ ਅਸਲੀ ਕਾਰਨ ਦੀ ਪੜਤਾਲ ਕਰਨ ਦੀ ਜੁਰਅਤ ਕਰਦੇ ਹੀ ਨਹੀ। ਇਸ ਘਟਨਾ ਦੀ ਪੜਤਾਲ ਕਰਨ ਦੀ ਬਜਾਏ ਇਸ ਘਰ ਦੇ ਮੈਂਬਰ ਡਰ ਕਾਰਨ ਪਿਛਲੀ ਰਾਤ ਘਟਨਾ ਵਾਪਰਨ ਤੋਂ ਬਾਅਦ ਸੌਂ ਵੀ ਨਹੀ ਸਕੇ ਸਨ। ਸਭ ਬੁਰੀ ਤਰ੍ਹਾਂ ਥੱਕੇ-ਥੱਕੇ, ਬੇਸਹਾਰਾ, ਡਰ ਮਾਰੇ ਪਏ ਸਨ ਕਿ ਇਸ ਦਾ ਕੀ ਹੱਲ ਹੋਵੇਗਾ ਜਾਂ ਅਸੀਂ ਕੁਝ ਕਰ ਵੀ ਸਕਾਂਗੇ। ਇਥੋਂ ਤੱਕ ਗੁਆਂਢੀਆਂ ਨੂੰ ਡਰ ਸੀ ਕਿ ਪ੍ਰੇਤ ਸਾਡੇ ਵੱਲ ਹੀ ਨਾ ਮੁੜ ਆਵੇ।

## ਪੜਤਾਲ ਇੰਝ ਹੋਈ

ਅੱਜ ਵੀ ਸਾਡੀ ਆਮਦ ਸਮੇਂ ਘਰ ਦੀ ਮਾਨਸਿਕ ਬੀਮਾਰ ਔਰਤ ਕੁਝ ਵਕਫੇ ਬਾਅਦ ਲੰਬੀ ਕੂਕ ਮਾਰਦੀ ਅਤੇ ਇਕ ਬਜ਼ੁਰਗ ਉਸ ਨੂੰ ਸਖ਼ਤੀ ਨਾਲ ਫੜੀ ਵੀ ਬੈਠਾ ਸੀ। ਅਸੀਂ ਘਰ ਦੇ ਸਾਰੇ ਮੈਂਬਰਾਂ ਦੀ ਇੱਕ-ਇੱਕ ਕਰਕੇ ਬੰਦ ਕਮਰੇ ਅੰਦਰ ਪੂਰੀ ਪੁੱਛ-ਪੜਤਾਲ ਕੀਤੀ ਅਤੇ ਘਰ ਵਿੱਚ ਰਹਿੰਦੇ ਅਤੇ ਬਾਹਰ ਗਏ ਮੈਂਬਰਾਂ ਦਾ ਵੀ ਵੇਰਵਾ ਲਿਆ। ਅਸੀ ਭੂਤ ਫੜਨ ਵਿੱਚ ਵੀ ਕਾਮਯਾਬੀ ਹਾਸਲ ਕਰ ਲਈ। ਭੂਤ ਇੱਕ ਨਹੀਂ ਦੋ ਸਨ। ਪਹਿਲੇ ਭੂਤ ਤੋਂ ਚਿੱਠੀਆਂ ਲਿਖਣ ਦਾ ਸਿਲਸਿਲਾ ਇੱਕਬਾਲ ਕਰਾਉਣ ਤੋਂ ਬਾਅਦ ਅਸੀ ਸਾਰੀਆਂ ਚਿੱਠੀਆ ਬਰਾਮਦ ਕਰ ਲਈਆਂ। ਇਸ ਭੂਤ (ਮੁਟਿਆਰ) ਨੇ ਇਹ ਵੀ ਇਕਬਾਲ ਕਰ ਲਿਆ ਕਿ ਕੱਪੜੇ ਕੱਟਣ,, ਗੁਆਂਢੀਆ ਦੀਆਂ ਜੁੱਤੀਆਂ ਚੁਰਾ ਕੇ ਪੇਟੀ ਵਿੱਚ ਰੱਖਣ ਅਤੇ ਸੁਨੇਹੇ ਭੇਜਣ ਦਾ ਕੰਮ ਵੀ ਉਹੀ ਕਰਦੀ ਰਹੀ ਹੈ। ਅਸੀ ਇਸ ਅਖੌਤੀ ਭੂਤ ਨਾਲ ਉਸ ਦੀ ਸਮੱਸਿਆ ਦੇ ਹੱਲ ਵਿੱਚ ਸਹਿਯੋਗ ਦੇਣ ਦਾ ਵਾਅਦਾ ਕੀਤਾ।

ਪੜਤਾਲ ਦੌਰਾਨ ਦੂਸਰਾ ਭੂਤ ਕੂਕਾਂ ਮਾਰਨ ਵਾਲੀ ਔਰਤ ਨਿਕਲੀ। ਇਸ ਔਰਤ ਨੂੰ ਸੈਕਸ ਸੰਤੁਸ਼ਟੀ ਨਾ ਹੋਣ ਕਾਰਣ ਹਿਸਟੀਰੀਅਕ ਦੌਰੇ ਪੈਂਦੇ ਸਨ। ਸਮੱਸਿਆਂਵਾਂ ਦਾ ਹੱਲ ਅਸੰਭਵ ਹੋਣ ਕਾਰਣ ਉਹ ਇਸ ਮਾਨਸਿਕ ਟਕਰ ਦਾ ਸ਼ਿਕਾਰ ਬਣੀ। ਮਾਨਸਿਕ ਬੀਮਾਰੀ ਦੇ ਦਬਾਅ ਕਾਰਣ ਉਹ ਬਾਈ ਸਾਲਾਂ ਦੀ ਨਹੀ ਸਗੋਂ ਇੱਕ ਪਕਰੋੜ ਔਰਤ ਲੱਗ ਰਹੀ ਸੀ। ਇਸ ਔਰਤ ਨੂੰ ਵੀ ਤਸੱਲੀ ਦਿਵਾਈ ਗਈ ਕਿ ਉਸ ਦੀ ਸਮੱਸਿਆ ਦੇ ਹੱਲ ਲਈ ਪੂਰਣ ਸਹਿਯੋਗ ਦਿੱਤਾ ਜਾਵੇਗਾ। ਪ੍ਰੰਤੂ ਉਹ ਅਜੇਹੀ ਹਾਲਤ ਚੋਂ ਆਪਣੇ ਆਪ ਨੂੰ ਬਾਹਰ ਕੱਢਣ ਦਾ ਉਪਰਾਲਾ ਕਰੇ ਅਤੇ ਆਪਣੀ ਜਵਾਨੀ ਨਾ ਗਾਲੇ ।

ਘਰਦਿਆਂ ਨਾਲ ਸਾਰੀ ਘਟਨਾਂ ਉਸਾਰੂ ਤਰੀਕੇ ਨਾਲ ਵਿਚਾਰੀ ਗਈ ਭੇਦ ਨੂੰ ਆਪਣੇ ਕੋਲ ਰੱਖਦਿਆਂ ਅਸੀ ਸਾਰੀ ਗੱਲ ਘਰਦਿਆਂ ਨਾਲ ਵਿਚਾਰੀ ਅਤੇ ਉਹਨਾਂ ਨੂੰ ਉਚਿਤ ਸੁਝਾਅ ਦਿੱਤੇ। ਘਟਨਾਂ ਦੋਵਾਂ ਕਿਸਮ ਦੇ ਕੇਸਾਂ ਪਿੱਛੇ ਇੱਕੋ ਜਿਹੀ ਸੀ। ਪਹਿਲੀ ਦਾ ਘਰ ਵਾਲਾ ਵਿਆਹ ਤੋਂ ਛੇਤੀ ਹੀ ਬਾਅਦ ਵਿਦੇਸ਼ ਚਲਾ ਗਿਆ ਸੀ ਅਤੇ ਤਕਰੀਬਨ ਪੰਜ ਸਾਲ ਹੋ ਗਏ ਸਨ। ਚਿੱਠੀ ਪੱਤਰ ਵੀ ਠੀਕ ਤਰ੍ਹਾਂ ਨਾਲ ਨਹੀਂ ਸੀ ਚੱਲ ਰਿਹਾ। ਘਰ ਵਾਲੇ ਇਸ ਮੁਟਿਆਰ ਨੂੰ ਵੀ ਪੱਤਰ ਲਿਖਣ ਤੇ ਪਾਬੰਦੀ ਲਾਉਂਦੇ ਸਨ। ਉਹ ਖੁਲ੍ਹਕੇ ਮੰਨ ਦੀ ਭੜਾਸ ਕੱਢਣ ਤੋਂ ਅਸਮਰਥ ਸੀ। ਦੂਸਰੀ ਮੁਟਿਆਰ ਦਾ ਅੱਜੇ ਤੱਕ ਵਿਆਹ ਨਹੀਂ ਸੀ ਕੀਤਾ ਗਿਆ। ਉਸਦੀ ਇੱਛਾ ਸੀ ਕਿ ਘਰ ਵਾਲੇ ਉਸ ਦੇ ਵਿਆਹ ਦੀ ਗੱਲ ਤੋਰਨ। ਕਿਉਂਕਿ ਉਸ ਨੂੰ ਲੋਕਾਂ ਦੀਆਂ ਗੱਲਾਂ ਅਤੇ ਤਾਅਨੇ ਵੀ ਸੁਨਣੇ ਪੈ ਰਹੇ ਸਨ। ਇਹਨਾਂ ਦੋਹਾਂ ਕੇਸਾਂ ਵਿਚੋਂ ਇੱਕ ਗੱਲ ਤਾਂ ਪੂਰੀ ਤਰਾਂ ਸਾਫ ਹੈ ਕਿ ਅਜੋਕਾ ਸਮਾਜ ਕਿਸ ਤਰ੍ਹਾਂ ਇਸਤਰੀ ਨੂੰ ਗੁਲਾਮੀ ਭਰੀ ਜਿੰਦਗੀ ਜੀਉਣ ਅਤੇ ਆਪਣੇ ਦਾਬੇ ਹੇਠਾਂ ਰੱਖਣ ਲਈ ਮਜ਼ਬੂਰ ਕਰਦਾ ਹੈ। ਦਬੀ ਮਾਨਸਿਕਤਾ ਵਿਰੋਧ ਬਣ ਫੁੱਟਦੀ ਹੈ।



ਖਬਰ ਹੈ ਕਿ :

# ਇਸ਼ਕ 'ਚ ਨਾਕਾਮ ਬਾਬਾ ਜੀ ਵਲੋਂ ਆਤ੍ਮ ਹੱਤਿਆ

12 ਅਗਸਤ (ਪ.ਪ.) ਗੁਰਦੁਆਰਾ ਸ੍ਰੀ ਦਮਦਮਾਂ ਸਾਹਿਬ ਖਡੂਰ ਸਾਹਿਬ ਦੇ ਮੁਖੀ ਬਾਬਾ ਮਨਜੀਤ ਸਿੰਘ ਵਲੋਂ ਕੀਤੀ ਖੁਦਕਸ਼ੀ ਅਨੇਕ ਸੁਆਲ ਪਿੱਛੇ ਛੱਡ ਗਈ ਹੈ। ਇਹ ਗੁਰਦੁਆਰਾ ਜਿਸ ਜਗ੍ਹਾ ਬਣਾਇਆ ਗਿਆ ਹੈ, ਉੱਥੇ ਗੁਰੂ ਅਮਰਦਾਸ ਜੀ ਦਮ ਮਾਰਿਆ ਕਰਦੇ ਸਨ। ਇਸ ਕਾਰਣ ਇਸ ਦਾ ਨਾਮ ਦਮਦਮਾ ਸਾਹਿਬ ਕਰਕੇ ਜਾਣਿਆ ਜਾਂਦਾ ਹੈ।

ਲੋਕਾਂ ਵਿੱਚ ਇਹ ਚਰਚਾ ਆਮ ਹੈ ਕਿ ਬਾਬਾ ਮਨਜੀਤ ਸਿੰਘ ਦਾ ਕਿਸੇ ਲੜਕੀ ਨਾਲ ਇਸ਼ਕ ਚੱਲ ਰਿਹਾ ਸੀ ਤੇ ਉਨ੍ਹਾਂ ਇਕ ਦੂ[illegible] ਨਾਲ ਪ੍ਰੇਮ ਵਿਆਹ ਕਰਨ ਦੀਆਂ ਕਸਮਾਂ ਖਾਦੀਆਂ ਸਨ। ਆਖੀਰ [illegible] ਮਨਜੀਤ ਸਿੰਘ ਨੇ 3 ਅਗਸਤ ਨੂੰ ਦੁਪਹਿਰੇ ਕੋਈ ਜ਼ਹਿਰੀਲੀ [illegible] ਖਾ ਕੇ ਖੁਦਕਸ਼ੀ ਕਰ ਲਈ।

ਪੁਲਿਸ ਨੇ ਕਮਰੇ ਦਾ ਰੋਸ਼ਨਦਾਨ ਤੋੜ ਕੇ ਲਾਸ਼ ਨੂੰ [illegible] ਕਢਿਆ ਅਤੇ ਪੋਸਟਮਾਰਟਮ ਕਰਵਾਇਆ। ਇਹ ਵੀ [illegible] ਹੈ ਕਿ ਉਸਦੇ ਕਮਰੇ ਵਿਚੋਂ ਪੁਲਿਸ ਨੂੰ ਕੁਝ ਪ੍ਰੇਮ ਪੱਤਰ [illegible] ਹਨ। ਇਸ ਘਟਨਾ ਦੀ ਇਲਾਕੇ ਵਿਚ ਬਹੁਤ ਚਰਚਾ ਹੈ।

ਹੱਡ ਬੀਤੀ

# ਭੂਤਾਂ ਦੀ ਦਹਿਸ਼ਤ ਕਿੰਝ ਟੁੱਟੀ

ਗੱਲ ਉਹਨਾਂ ਦਿਨਾਂ ਦੀ ਹੈ ਜਦੋਂ ਮੈਂ ਪਿੰਜੋਰ ਵਿਖੇ ਸਥਿਤ ਆਪਣੇ ਇੱਕ ਨਜ਼ਦੀਕੀ ਰਿਸ਼ਤੇਦਾਰ ਦੀ ਫੈਕਟਰੀ ਵਿੱਚ ਟਰਨਰ ਵਜੋਂ ਕੰਮ ਸਿੱਖਦਾ ਸੀ। ਮੇਰੀ ਤੇ ਮੇਰੇ ਇੱਕ ਹੋਰ ਮਿੱਤਰ ਦੀ ਰਿਹਾਇਸ ਵੀ ਫੈਕਟਰੀ ਵਿੱਚ ਹੀ ਸੀ। ਫੈਕਟਰੀ ਦੀ ਥਾਂ ਕਿਰਾਏ ਤੇ ਲਈ ਹੋਈ ਸੀ. ਇਸ ਤੋਂ ਕੁੱਝ ਦੂਰੀ ਤੇ ਇੱਕ ਹੋਰ ਪਲਾਟ ਸੀ. ਜਿਸਦੀ ਉਸਾਰੀ ਦਾ ਕੰਮ ਅਜੇ ਪੂਰਨ ਤੌਰ ਤੇ ਮੁਕੰਮਲ ਨਹੀ ਸੀ ਹੋਇਆ. ਸੌਣ ਲਈ ਦੋ ਕਮਰੇ ਬਣ ਚੁੱਕੇ ਸਨ. ਪਰ ਹਾਲੇ ਉਸ ਵਿੱਚ ਰਿਹਾਇਸ਼ ਬਾਕੀ ਸੀ। ਇਹ ਪਲਾਟ ਮੇਰੇ ਰਿਸ਼ਤੇਦਾਰ ਦਾ ਆਪਣਾ ਹੀ ਸੀ। ਅਸੀ ਰਾਤ ਬਰਾਤੇ ਜਦੋਂ ਕੰਮ ਨਬੇੜ ਕੇ ਇਸ ਨਵੇਂ ਘਰ ਪਰਤਦੇ ਤਾਂ ਅਕਸਰ ਪੱਕੇ ਰਸਤਿਓਂ ਹੋ ਕੇ ਲੰਘਦੇ। ਦੂਜਾ ਰਾਹ ਇੱਕ ਪਗਡੰਡੀ ਸੀ. ਜੋ ਸ਼ਾਰਟ ਕੱਟ ਪੈਂਦਾ ਸੀ। ਪਰੰਤੂ ਇਹ ਰਾਹ ਸੰਘਣੀਆਂ ਝਾੜੀਆਂ ਤੇ ਵੱਡੇ-ਵੱਡੇ ਪੱਥਰਾਂ ਵਿਚੋਂ ਦੀ ਹੋ ਕੇ ਗੁਜ਼ਰਦਾ ਸੀ। ਦਿਨੇ ਤਾਂ ਹਰ ਕੋਈ ਕੱਲਾ ਕਾਰਾ ਆਮ ਲੰਘ ਜਾਂਦਾ ਪਰੰਤੂ ਰਾਤ ਨੂੰ ਜ਼ਰੂਰ ਭੈਅ ਆਉਂਦਾ. ਦੂਜੇ ਇਹ ਅਫਵਾਹ ਜੋਰਾਂ ਤੇ ਸੀ ਕਿ ਇੱਥੇ ਕੋਈ ਮੁਸਲਮ ਪੀਰ ਰਹਿੰਦਾ ਹੈ। ਤੇ ਕਈ ਇਹ ਵੀ ਕਹਿੰਦੇ ਕਿ ਏਥੇ ਤਾਂ ਕਈਆਂ ਨੂੰ 'ਪੁੱਠਪੈਰੀਂ' (ਪ੍ਰੇਤ ਛਾਇਆਂ) ਦੀਆਂ ਆਵਾਜ਼ਾਂ ਪੈਂਦੀਆਂ ਹਨ। ਫਲਾਣੇ-2 ਮੁੰਡੇ ਦੇ ਸਾਇਕਲ ਤੇ ਕੁੱਝ ਦਿਨ ਪਹਿਲਾਂ ਰੋੜੇ ਵੱਜੇ ਸਨ. ਇਸ ਦਹਿਸ਼ਤ ਕਰਕੇ ਹੀ ਮੈਂ ਜਾਂ ਮੇਰਾ ਦੋਸਤ ਰਾਤ ਬਰਾਤੇ ਇਕੱਲਾ ਕਦੀ ਵੀ ਇਸ ਪਗਡੰਡੀ ਤੋਂ ਹੋ ਕੇ ਜਾਣ ਦੀ ਹਿੰਮਤ ਨਹੀਂ ਸੀ ਕਰਦਾ।

ਪ੍ਰੰਤੂ ਸਰਦੀ ਦੀ ਇੱਕ ਰਾਤ ਨੂੰ ਅਸੀ ਕੰਮ ਤੋਂ ਨਿਜ਼ਾਤ ਪਾ ਦੋਵਾਂ ਨੇ ਆਪਣੇ-2 ਬਿਸਤਰੇ ਚੁੱਕੇ ਤੇ ਘਰ ਨੂੰ ਚਾਲੇ ਪਾ ਦਿੱਤੇ। ਰਾਤ ਦੇ 11ਕੁ ਵਜੇ ਸਨ। ਦੁਸ਼ਹਿਰੇ ਦਾ ਸਮਾਂ ਨੇੜੇ ਹੋਣ ਕਾਰਣ ਬਾਜ਼ਾਰ ਵਿੱਚ ਰਾਮ ਲੀਲਾ ਦੀ ਕਥਾ ਹੁੰਦੀ ਸੀ. ਜਿਸ ਦਿਨ ਵੀ ਸਾਨੂੰ ਕੰਮ ਤੋਂ 'ਸੁਵੱਖਤੇ' ਵਿਹਲ ਮਿਲ ਜਾਂਦੀ. ਤਾਂ ਅਸੀ ਬਕਾਲ ਨੂੰ ਕੁੱਝ ਹਲਕਾ ਕਰਨ ਲਈ ਕਥਾ ਸੁਨਣ ਤੁਰ ਜਾਂਦੇ. ਅੱਜ ਵੀ ਅਸੀ ਪੱਕਾ ਮੂਡ ਬਣਾ ਕੇ ਗੱਲਾਂ ਕਰਦੇ ਸੁਭਾਵਿਕ ਹੀ ਪਗਡੰਡੀ ਵਾਲੇ ਰਾਹ ਤੋਂ ਤੁਰੇ। ਇੱਕ ਗੱਲ ਹੋਰ ਚੇਤੇ ਕਰਵਾ ਦੇਵਾਂ. ਜਿਸ ਜਗ੍ਹਾ ਤੇ ਇਹ ਮਕਾਨ ਉਸਰਿਆ ਸੀ ਉਸਦੇ ਨਾਲ ਹੀ ਇਕ ਮਕਾਨ ਹੋਰ ਵੀ ਉਸਾਰੀ ਅਧੀਨ ਸੀ. ਉੱਥੇ ਪੰਜਾਬ ਤੋਂ ਹੀ ਗਏ ਦੋ ਬਜ਼ੁਰਗ ਰਾਜ ਮਿਸਤਰੀ ਕੰਮ ਕਰਦੇ ਸਨ. ਤੇ ਉਥੇ ਹੀ ਸੌਂਦੇ ਸਨ। ਇਹਨਾਂ ਦੋਵਾਂ ਮਕਾਨਾਂ ਤੋਂ ਇਲਾਵਾ ਇਸ ਸੁੰਨੇ ਇਲਾਕੇ ਦੀ ਪਥਰੀਲੀ ਧਰਤੀ ਉਪਰ ਹੋਰ ਕੋਈ ਵੀ ਮਕਾਨ ਅਜੇ ਨਹੀਂ ਸੀ ਉਸਰਿਆ। ਅਸੀ ਅਜੇ ਥੋੜ੍ਹੀ ਹੀ ਦੂਰ ਅੱਪੜੇ ਸੀ ਕਿ. ਸਾਡੇ ਪੈਰਾਂ ਦੇ ਨਜ਼ਦੀਕ ਹੀ ਇੱਕ ਅਜ਼ੀਬ ਡਰਾਉਣੀ ਆਵਾਜ਼ ਸੁਣਾਈ ਦਿੱਤੀ - 'ਹਾਏ ਮਰ ਗਈ! ਮੇਰੇ ਦੋਸਤ ਦੇ ਮੂਹੋਂ ਮੁਸ਼ਕਿਲ ਨਾਲ ਇੱਕੋ ਹੀ ਸ਼ਬਦ ਨਿਕਲਿਆ. 'ਪੁੱਠਪੈਰੀਂ' ਬਿਸਤਰੇ ਸੁੱਟ ਕੇ ਦੌੜਨ ਤੋਂ ਪਹਿਲਾਂ ਮੈਨੂੰ ਇੱਕ ਚਿੱਟ-ਕਪੜੀ ਚੀਜ਼ ਪਈ ਦਿਖਾਈ ਦਿੱਤੀ. ਅਸੀ ਡਿਗਦੇ ਢਹਿੰਦੇ. ਹਫਦੇ ਹਫਾਂਉਦੇ. ਬਜ਼ੁਰਗਾਂ ਦੇ ਢੱਠੇ ਮੰਜਿਆਂ ਤੇ ਜਾ ਢਹਿ ਪਏ। ਮੇਰਾ ਦੋਸਤ ਕੁੱਝ ਵਾਹਵਾਂ ਹੀ ਘਬਰਾ ਗਿਆ ਸੀ. ਉਹ ਸ਼ੋਰ ਮਚਾ ਰਿਹਾ ਸੀ 'ਖਾਲੋਂ ਬਾਬੇ ਉਏ. ਖਾ ਲੈ ਪੁੱਠਪੈਰੀ ਨੇਂ'।।

ਬਜ਼ੁਰਗ ਘਬਰਾ ਕੇ ਉੱਠ ਬੈਠੇ. ਸਾਡੇ ਹਵਾਸ ਉਡੇ ਦੇਖ. ਬੋਲੇ. 'ਮੁੰਡਿਓ ਕੀ ਗੱਲ ਐ' ਕਿਉਂ ਡਰ ਗਏ ਹੋ?

"ਬਾਬਾ ਜੀ. 'ਪੁੱਠਪੈਰੀਂ' ਮੇਰੇ ਦੋਸਤ ਨੇ ਸਾਹੋ ਸਾਹ ਹੁੰਦੇ ਆਖਿਆ।

ਬਜ਼ੁਰਗਾਂ ਨੂੰ ਸਾਡੀ ਗੱਲ ਤੇ ਯਕੀਨ ਨਾ ਆਇਆ. ਅਸਲ ਵਿੱਚ ਉਹ ਵੀ ਡਰ ਗਏ ਸੀ। ਪਰ ਸਾਡੀ ਘਬਰਾਈ ਹਾਲਤ ਨੂੰ ਭਾਪਦਿਆਂ ਉਹ ਲਾਲਟੈਨ ਤੇ ਡਾਂਗਾਂ ਫੜ੍ਹ ਸਾਡੇ ਨਾਲ ਹੋ ਤੁਰੇ. ਅਸੀ ਘਟਨਾ ਵਾਲੀ ਥਾਂ ਤੋਂ ਥੋੜ੍ਹੀ ਦੂਰੀ ਤੇ ਖਲ੍ਹੋ ਕੇ ਚਿੱਟ ਕੱਪੜੀ ਭੂਤ ਨੂੰ ਕਈ ਆਵਾਜਾਂ ਮਾਰੀਆਂ. ਪਰ ਉਸ ਤਰਫੋਂ ਕੋਈ ਹੁੰਗਾਰਾ ਨਾ ਮਿਲਿਆ. ਹੁਣ ਸਾਡੀ ਗੱਲ ਨੂੰ ਬਜ਼ੁਰਗ ਮਖ਼ੌਲ ਮੰਨਣ ਲੱਗੇ. ਅਸੀ ਉਹਨਾਂ ਨੂੰ ਥੋੜ੍ਹਾ ਅੱਗੇ ਜਾਣ ਲਈ ਮਨਾ ਲਿਆ. ਅਸੀ ਹੋਰ ਅੱਗੇ ਚੱਲ ਪਏ. ਅਗਾਂਹ ਜਾ ਕੇ. ਅਸੀ ਰੋੜੇ ਮਾਰਨ ਦੀ ਧਮਕੀ ਦਿੱਤੀ। ਅਖ਼ੀਰ ਭੂਤ ਜ਼ਰਕ ਗਿਆ. ਤੇ ਬੋਲਿਆ. "ਮੈਂ ਤਾਂ ਭਾਈ ਫ਼ਲਾਨੇ ਦੇ ਘਰ ਵਾਲੀ ਹਾਂ. ਬਿਮਾਰ ਹਾਂ. ਜੰਗਲ ਪਾਣੀ ਆਈ ਸੀ. ਬਸ ਅਜਿਹੀ ਡਿੱਗੀ. ਕਿ ਮੁੜ ਮਥ ਉੱਠ ਨਾ ਹੋਇਆ. ਮੈਨੂੰ ਉਠਾ ਦੇਵੋ। ਅਸੀ 5-6 ਕਦਮ ਅੱਗੇ ਵੱਧ ਕੇ ਉਸਨੂੰ ਉਠਾਇਆ ਤੇ ਘਰ ਛੱਡ ਕੇ ਆਏ। ਅੱਗੋਂ ਉਸਦੇ ਘਰ ਵਾਲਾ ਬੋਲਿਆ ਕਿ ਮੈਂ ਤਾਂ ਇਸ ਕੁੱਤੀ ਜ਼ਨਾਨੀ ਨੂੰ ਘਰੋਂ ਕੱਢ ਦਿੱਤਾ ਹੈ. ਜਿੱਥੇ ਮਰਜ਼ੀ ਧੱਕੇ ਖਾਵੇ।

ਸਾਰਿਆਂ ਨੇ ਉਸਨੂੰ ਸਮਝਾਇਆ। ਸਾਡੀ ਗੱਲ ਸੁਣ ਉਹ ਕੁੱਝ ਨਰਮ ਪੈ ਗਿਆ। ਤੇ ਅਸੀ ਚਾਰੇ ਵਾਪਸ ਉਸੇ ਰਾਹ ਪਰਤਦਿਆਂ ਆਪਣੇ ਬਿਸਤਰੇ. ਚੱਪਲਾਂ ਚੁੱਕ ਘਰ ਆ ਵੜੇ।

ਸੋ ਇਸ ਤਰ੍ਹਾਂ ਪੜਤਾਲ ਕਰਨ ਦੇ ਨਾਲ ਸਾਡੇ ਮਨਾਂ ਤੇ ਛਾਈ ਭੂਤਾਂ ਦੀ ਦਹਿਸ਼ਤ ਹਮੇਸ਼ਾਂ ਵਾਸਤੇ ਟੁੱਟ ਗਈ। ਅਗਰ ਉਹ ਜਨਾਨੀ ਉਥੋਂ ਉਠਕੇ ਚਲੀ ਜਾਂਦੀ ਜਾਂ ਅਸੀ ਡਰਦੇ ਮਾਰਿਆਂ ਜਾਂਚ ਪੜਤਾਲ ਨਾ ਕਰਦੇ ਤਾਂ ਸਾਡੀ ਗੱਲ ਦਾ ਸਿਆਣੇ ਲੋਕਾਂ ਨੇ ਯਕੀਨ ਨਹੀ ਸੀ ਕਰਨਾ ਦੂਜਾ ਲੋਕਾਂ ਵੱਲੋਂ ਭੂਤਾਂ ਦਾ ਪਾਇਆ ਡਰ ਵਹਿਮੀ ਮਨਾਂ ਲਈ ਹੋਰ ਵੀ ਦਹਿਸ਼ਤ ਬਣ ਜਾਂਦਾ ਜਿਸ ਵਿੱਚ ਖ਼ਾਸ ਕਰਕੇ ਅਸੀ ਵੀ ਸ਼ਾਮਲ ਹੁੰਦੇ।

ਰਣਧੀਰ/ਢਕੜੱਬਾ



# ਨਾਸਤਿਕਤਾ ਅਤੇ ਇਮਾਨਦਾਰੀ

ਪਿਛਲੇ ਦਿਨੀ ਖੰਡ ਸਕੈਂਡਲ ਅਤੇ ਸ਼ੇਅਰ ਘਪਲਿਆਂ ਸਬੰਧੀ ਬੜਾ ਰੌਲਾ ਮੱਚਿਆ ਜਿਸਦੇ ਸਿੱਟੇ ਵਜੋਂ ਪ੍ਰਧਾਨਮੰਤਰੀ ਰਾਓ ਨੂੰ ਆਪਣੇ ਤਿੰਨ ਮੰਤਰੀਆਂ ਦੀ ਛੁੱਟੀ ਕਰਨੀ ਪਈ। ਇਹਨਾਂ ਮੰਤਰੀਆਂ ਉਪਰ ਸਿੱਧੇ ਦੋਸ਼ ਆਉਂਦੇ ਹੋਣ ਦੇ ਬਾਵਜੂਦ ਇਹਨਾਂ ਵਲੋਂ ਆਪਣੀ ਗੱਦੀ ਨਾਲ ਆਖਰੀ ਦਮ ਤੀਕ ਚਿੰਬੜੇ ਰਹਿਣ ਦੀ ਕੋਸ਼ਿਸ਼ ਕੀਤੀ ਗਈ। ਵਿਰੋਧੀ ਪਾਰਟੀਆਂ ਦੇ ਦਬਾਅ ਅਤੇ ਹੰਗਾਮੇ ਦੇ ਕਾਰਣ ਜਦ ਕੋਈ ਹੋਰ ਚਾਰਾ ਹੀ ਨਾ ਰਿਹਾ ਤਾਂ ਪ੍ਰਧਾਨਮੰਤਰੀ ਵਲੋਂ ਇਨ੍ਹਾਂ ਭ੍ਰਿਸ਼ਟ ਮੰਤਰੀਆਂ ਤੋਂ ਜ਼ਬਰਦਸਤੀ ਅਸਤੀਫੇ ਲਏ ਗਏ। ਖਾਸ ਕਰ ਖੰਡ ਸਕੈਂਡਲ ਨਾਲ ਜੁੜੇ ਹੋਏ ਖ਼ੁਰਾਕ ਮੰਤਰੀ ਕਲਪਨਾਥ ਰਾਏ ਤੋਂ।

ਇਸਦੇ ਮੁਕਾਬਲੇ ਇਸੇ ਕਾਂਗਰਸ ਸਰਕਾਰ ਦੇ ਹੀ ਇੱਕ ਮੰਤਰੀ ਏ.ਕੇ. ਐਂਟੋਨੀ ਵਲੋਂ ਖੰਡ ਸਕੈਂਡਲ ਸੰਸਦ ਵਿੱਚ ਆਉਣ ਦੇ ਮੁਢਲੇ ਦਿਨੀ ਹੀ ਆਪਣੇ ਮੰਤਰੀ ਦੇ ਆਹੁਦੇ ਤੋਂ ਅਸਤੀਫਾ ਦੇ ਦਿੱਤਾ ਗਿਆ ਸੀ। ਚਾਹੇ ਐਂਟੋਨੀ ਉਪਰ ਕੋਈ ਸਿੱਧਾ ਦੋਸ਼ ਨਹੀਂ ਸੀ. ਨਾ ਉਸ ਉਪਰ ਖੰਡ ਸਕੈਂਡਲ ਵਿੱਚ ਸ਼ਾਮਲ ਹੋਣ ਦਾ ਕੋਈ ਸ਼ੱਕ ਸੀ ਅਤੇ ਨਾ ਹੀ ਉਹਨਾਂ ਤੋਂ ਕਿਸੇ ਨੇ ਅਸਤੀਫੇ ਦੀ ਮੰਗ ਕੀਤੀ ਸੀ ਫਿਰ ਵੀ ਸ਼੍ਰੀ ਐਂਟੋਨੀ ਵੱਲੋਂ ਖੰਡ ਸਕੈਂਡਲ ਦੀ ਨੈਤਿਕ ਜਿੰਮੇਵਾਰੀ ਕਬੂਲਦੇ ਹੋਏ ਸਿਵਲ ਸਪਲਾਈ ਵਿਭਾਗ ਦੇ ਮੰਤਰੀ ਪਦ ਤੋਂ ਇਕ ਦਮ ਅਤੇ ਚੁੱਪ ਚਾਪ ਅਸਤੀਫਾ ਦੇ ਦਿੱਤਾ ਗਿਆ।

ਇੱਕ ਕਾਂਗਰਸ ਸਰਕਾਰ ਦਾ ਮੰਤਰੀ. ਦੂਜਾ ਭ੍ਰਿਸ਼ਟਾਚਾਰ ਦਾ ਦੌਰ ਫਿਰ ਵੀ ਸ਼੍ਰੀ ਐਂਟੋਨੀ ਜਾਗਦੀ ਜ਼ਮੀਰ ਵਾਲਾ ਵਿਅਕਤੀ ਕਿਵੇ ਬਣਿਆ ਹੋਇਆ ਹੈ। ਗੱਲ ਤਾਂ ਹੈਰਾਨੀ ਵਾਲੀ ਹੈ ਪਰ ਸ਼੍ਰੀ ਐਂਟੋਨੀ ਨੂੰ ਨੇੜਿਉਂ ਜਾਣਨ ਵਾਲੇ ਉਸਦੀ ਜ਼ਿੰਦਗੀ ਦਾ ਇੱਕ ਹੋਰ ਪੱਖ ਵੀ ਜਾਣਦੇ ਹਨ। ਜਿਸਦੇ ਸਿੱਟੇ ਵਜੋਂ ਉਸ ਵਿੱਚ ਕਾਂਗਰਸੀ ਚਿੱਕੜ ਵਿੱਚ ਰਹਿ ਕੇ ਵੀ ਭ੍ਰਿਸ਼ਟਾਚਾਰ ਤੋਂ ਬਚ ਸਕਣ ਦੀ ਪ੍ਰਵਿਰਤੀ ਵਿਕਸਿਤ ਹੋ ਸਕੀ।

ਉਹ ਪੱਖ ਹੈ ਐਂਟੋਨੀ ਦੇ ਨਾਸਤਿਕ ਹੋਣ ਦਾ। ਕੇਰਲਾ ਦੇ ਕੈਥੋਲਿਕ ਈਸਾਈ ਪ੍ਰੀਵਾਰ ਵਿੱਚ ਜਨਮੇ ਐਂਟੋਨੀ ਦਾ ਸ਼ੁਰੂ ਵਿੱਚ ਹੀ ਧਰਮਾਂ ਵਿਚੋਂ ਵਿਸ਼ਵਾਸ ਉਠ ਗਿਆ ਅਤੇ ਉਸਤੇ ਨਾਸਤਿਕ ਹੋਣ ਦਾ ਪੱਕਾ ਲੇਬਲ ਲੱਗ ਗਿਆ ਜਿਸਤੇ ਉਹ ਪੂਰੀ ਤਰ੍ਹਾਂ ਕਾਇਮ ਹੈ। ਨਾਸਤਿਕ ਹੋਣ ਦੇ ਨਾਲ ਨਾਲ ਉਸਦਾ ਜੀਵਨ ਵੀ ਇੱਕ ਮਿਸਾਲ ਹੈ।

ਐਂਟੋਨੀ ਨੇ ਇੱਕ ਵਾਰ ਫਿਰ ਸਿੱਧ ਕੀਤਾ ਹੈ ਕਿ ਇਮਾਨਦਾਰੀ ਧਾਰਮਿਕਤਾ ਦੀ ਬਜਾਏ ਨਾਸਤਿਕਤਾ ਨਾਲ ਵਧੇਰੇ ਨੇੜਿਉਂ ਜੁੜੀ ਹੋਈ ਹੈ।

ਰਾਜਪਾਲ

ਸ਼ੰਕਾ ਨਵਿਰਤੀ :

# ਤੁਹਾਡੇ ਸ਼ੰਕੇ ਤੇ ਸਾਡੇ ਜੁਆਬ

ਸ਼ੰਕਾ:

ਮੇਰੀ ਦਾਦੀ ਕਹਿੰਦੀ ਹੈ ਕਿ ਦਵਾਈ ਲੈਣ ਨਾਲੋਂ ਬੀਮਾਰੀ ਨੂੰ ਆ ਜਾਣ ਦੇਣਾ ਵਧੇਰੇ ਚੰਗਾ ਹੈ। ਜਿਸ ਤਰ੍ਹਾਂ ਮਾਤਾ ਦੇ ਟੀਕੇ ।

ਹਰਪ੍ਰੀਤ, ਸੰਗਰੂਰ।

ਨਵਿ :

ਵੈਕਸੀਨੇਸ਼ਨਜ਼ ਬੀਮਾਰੀਆਂ ਦੇ ਕਿਟਾਣੂਆਂ ਨੂੰ ਮਾਰਨ ਜਾਂ ਉਹਨਾਂ ਦੀ ਸਮਰਥਾ ਨੂੰ ਕਮਜ਼ੋਰ ਕਰਨ ਲਈ ਵਰਤੀਆਂ ਜਾਂਦੀਆਂ ਹਨ। ਇਹ ਬੀਮਾਰੀਆਂ ਪ੍ਰਤੀ ਸ਼ਰੀਰ ਦੀ ਸੁਰੱਖਿਅਤ ਸ਼ਕਤੀ ਵਿੱਚ ਵਾਧਾ ਕਰਦੀਆਂ ਹਨ। ਬੀਮਾਰੀ ਜਿਸ ਤਰ੍ਹਾਂ ਮਾਤਾ, ਛੋਟੀ ਮਾਤਾ, ਜਾਂ ਖਸਰਾ ਆਦਿ ਵਰਗੀਆਂ ਛੂਤ ਦੀਆਂ ਬੀਮਾਰੀਆਂ ਦੀ ਆਮਦ ਨੂੰ ਉਡੀਕਣਾ ਤੇ ਫੇਰ ਸ਼ਰੀਰ ਅੰਦਰ ਸੁਰੱਖਿਅਤ ਸਮਰਥਾ (Immunity) ਵਿੱਚ ਵਾਧਾ ਕਰਨਾ ਖਤਰੇ ਤੋਂ ਖਾਲੀ ਨਹੀ ਹੋ ਸਕਦਾ। ਅਸੀ ਕਹਿੰਦੇ ਹਾਂ ਇਲਾਜ ਨਾਲੋਂ ਪਰਹੇਜ਼ ਚੰਗਾ। ਅਸੀ ਇਸ ਤੋਂ ਭਾਵ ਇਹੀ ਲੈਂਦੇ ਹਾਂ ਕਿ ਬੀਮਾਰੀ ਤੋਂ ਬਚਣ ਲਈ ਸੁਰੱਖਿਅਤ ਸਾਧਨ ਅਪਨਾਉਣੇ ਸੋ ਵੈਕਸੀਨੇਸ਼ਨ (ਸੁਰੱਖਿਅਤਾ ਵਾਸਤੇ ਵਰਤਨ ਵਾਲੀਆਂ ਦੁਵਾਈਆਂ) ਵਰਤਣਾ ਜ਼ਰੂਰੀ ਹੈ।

ਸ਼ੰਕਾ :

ਮੈਨੂੰ ਕਿਸੇ ਦੇਸੀ ਡਾਕਟਰ ਨੇ ਸੁਝਾਅ ਦਿੱਤਾ ਕਿ ਸਫੇਦ ਵਾਲਾਂ ਨੂੰ ਕਾਲਾ ਰੱਖਣ ਲਈ ਸੇਜ (ਇੱਕ ਪ੍ਰਕਾਰ ਦਾ ਮਸਾਲੇ ਦਾਰ ਪੌਦਾ) ਦੇ ਰਸ ਦੀ ਮਾਲਸ਼ ਫਾਇਦੇਮੰਦ ਰਹੇਗੀ, ਕੀ ਇਹ ਠੀਕ ਹੈ ?

ਸਨੇਹ ਲਤਾ, ਬਠਿੰਡਾ

ਨਵਿ :

ਸੇਜ (ਜੜੀ ਬੂਟੀ) ਦਾ ਰਸ ਰੋਗਾਣੂ ਨਾਸ਼ਕ ਹੈ ਅਤੇ ਵਾਲਾਂ ਦੀਆਂ ਜੜਾਂ ਦੀ ਪਕੜ ਮਜਬੂਤ ਕਰਦਾ ਹੈ। ਪ੍ਰੰਤੂ ਇਹ ਅਜੇ ਸਾਇੰਸਦਾਨਾਂ ਰਾਹੀਂ ਸਾਬਿਤ ਨਹੀਂ ਹੋ ਸਕਿਆ ਹੈ ਕਿ ਇਹ ਸਫੇਦ ਵਾਲਾਂ ਨੂੰ ਕਾਲਿਆਂ ਵਿੱਚ ਬਦਲਣ ਵਿੱਚ ਮਦਦ ਕਰਦਾ ਹੋਵੇ।

ਸ਼ੰਕਾ :

ਰੱਬ ਦੀ ਹੋਂਦ ਤੋਂ ਮੁਨਕਰ ਬਹੁਤੇ ਲੋਕ ਕਿਤੇ ਜਾਲਿਮ ਤਾਂ ਨਹੀਂ ਹੋ ਜਾਣਗੇ ? ਡਰ ਹੀ ਤਾਂ ਮਨੁੱਖ ਨੂੰ ਅਤਿਆਚਾਰੀ ਹੋਣੋ ਰੋਕਦਾ ਹੈ।

ਹਰਜਿੰਦਰ ਸਿੱਧੂ
ਸਰਕਾਰੀ ਕਾਲਜ ਫਰੀਦਕੋਟ

ਨਵਿ :

ਕੀ ਜੋ ਧਰਮ ਦੇ ਆਧਾਰ ਤੇ ਕਿਸੇ ਰੱਬ ਦੀ ਹੋਂਦ ਨੂੰ ਸਵੀਕਾਰ ਕਰਦੇ ਹਨ ਉਹ ਕੋਈ ਜ਼ੁਲਮ ਨਹੀ ਕਰਦੇ। ਔਰੰਗਜ਼ੇਬ ਖ਼ੁਦਾ ਨੂੰ ਮੰਨਦਾ ਸੀ ਪ੍ਰੰਤੂ ਭਾਰਤ ਦਾ ਸਭ ਤੋਂ ਜਾਲਿਮ ਸ਼ਾਸਕ ਸਿੱਧ ਹੋਇਆ। ਮਨੁੱਖ ਉਪਰ ਸਮਾਜ ਦੀ ਕਾਫੀ ਬੰਦਿਸ਼ ਹੈ। ਉਸ ਨੂੰ ਆਪਣੇ ਕੀਤੇ ਦੀ ਸਜ਼ਾਂ ਤੁਰੰਤ ਭੁਗਤਣ ਦਾ ਡਰ ਹੈ। ਕਹਾਵਤ ਹੈ ਕਿ "ਰੱਬ ਨੇੜੇ ਕਿ ਘਸੁੰਨ"। ਫਿਰ ਨਾਸਤਿਕ ਵੀ ਤਾਂ ਮਾਨਵਤਾਵਾਦੀ ਹੋ ਸਕਦੇ ਹਨ।

ਸ਼ੰਕਾ :

ਜ਼ਮੀਰ ਕੀ ਚੀਜ਼ ਹੈ ਅਤੇ ਕੁਦਰਤ ਕੀ ?

ਅਮਰਜੀਤ ਕੌਰ, ਕਲਾਸ ਬੀ.ਐਡ.
ਲੋਪੋ, ਫਰੀਦਕੋਟ

ਨਵਿ :

ਜ਼ਮੀਰ ਕਿਸੇ ਵਸਤੂ ਦਾ ਨਾਮ ਨਹੀ ਬੱਸ ਇੱਕ ਮਨੋਵਿਗਿਆਨਕ ਵਰਤਾਰਾ ਹੈ। ਜੋ ਵਿਅਕਤੀ ਆਪਣੀ ਅੰਤਰ ਸੂਝ ਮੁਤਾਬਿਕ ਕੀਤੇ ਫੈਸਲਿਆਂ ਅਨੁਸਾਰ ਆਪਣਾ ਮੱਤ ਜਾਂ ਵਿਚਾਰ ਪ੍ਰਗਟ ਕਰਦਾ ਹੈ ਅਸੀ ਕਹਿੰਦੇ ਹਾਂ ਉਸਦੀ ਜ਼ਮੀਰ ਹੈ। ਪ੍ਰੰਤੂ ਜੋ ਲਾਈਲੱਗ ਹੈ ਅਸੀ ਕਹਿੰਦੇ ਹਾਂ ਉਸਦੀ ਜ਼ਮੀਰ ਮਰ ਗਈ ਹੈ। ਬ੍ਰਹਿਮੰਡ ਜਾਂ ਸਮੁੱਚੀ ਸਰਿਸ਼ਟੀ ਨੂੰ ਅਸੀ ਕੁਦਰਤ ਦਾ ਨਾਮ ਦੇ ਸਕਦੇ ਹਾਂ। ਜਿਸ ਵਿੱਚ ਵਿਗਿਆਨਕ ਅਸੂਲਾਂ ਅਨੁਸਾਰ ਗਤੀਵਿਧੀਆਂ ਅਤੇ ਤਬਦੀਲੀਆਂ ਹੁੰਦੀਆਂ ਰਹਿੰਦੀਆਂ ਹਨ। ਇਸ ਨੂੰ ਰੱਬ ਨਾਲ ਜੋੜਨਾ ਗੈਰ ਕੁਦਰਤੀ ਅਤੇ ਗੈਰ ਵਿਗਿਆਨਕ ਪਹੁੰਚ ਹੈ।



ਸ਼ੰਕਾ :

ਹਿਪਨੋਟਿਜ਼ਮ ਕਿਸੇ ਦੇ ਪ੍ਰਭਾਵ ਕਬੂਲਣ ਨੂੰ ਹੀ ਕਹਿੰਦੇ ਹਨ। ਜਦ ਕਿ ਸਭ ਨੂੰ ਪਤਾ ਲੱਗ ਗਿਆ ਤਾਂ ਕੀ ਉਹ ਇਹ ਨਹੀ ਸਮਝਣਗੇ ਕਿ ਤਰਕਸ਼ੀਲਾ ਪਾਸ ਵੀ ਕੁਝ ਨਹੀ ।

ਬਲਜੀਤ ਤੇ ਬਾਗ ਸਿੰਘ ਫੂਲੇੜਾ
ਸੰਗਰੂਰ

ਨਵਿ :

ਜਦ ਲੋਕ ਇਹੋ ਸਮਝਣ ਦੇ ਸਮਰੱਥ ਹੋ ਗਏ ਤਾਂ ਉਹ ਸਵੈਂ ਹੀ ਤਰਕਸ਼ੀਲ ਬਣ ਜਾਣਗੇ ਤੇ ਸਾਡਾ ਨਿਸ਼ਾਨਾਂ ਵੀ ਇਹੋ ਪਹੁੰਚ ਉਹਨਾਂ ਵਿੱਚ ਪ੍ਰਚਾਰ ਕਰਨ ਦਾ ਹੈ। ਕਿਸੇ ਦੇ ਵਿਚਾਰ ਉਦੋਂ ਹੀ ਪ੍ਰਭਾਵਸ਼ਾਲੀ ਬਣ ਸਕਦੇ ਹਨ ਜਦੋਂ ਉਸ ਪਾਸ ਠੋਸ ਦਲੀਲਾਂ ਦਾ ਭੰਡਾਰ ਹੈ ਅਤੇ ਉਹ ਕਾਫੀ ਗਿਆਨ ਰੱਖਦਾ ਹੈ, ਘੱਟੋ-ਘੱਟ ਉਸ ਵਿਅਕਤੀ ਤੋਂ ਜਿਆਦਾ ਜਿਸ ਉਪਰ ਵਿਚਾਰਾਂ ਦਾ ਪ੍ਰਭਾਵ ਬਣਾਇਆਂ ਜਾਂਦਾ ਹੈ। ਤਰਕਸ਼ੀਲਾਂ ਪਾਸ ਵਿਚਾਰਾਂ ਅਤੇ ਠੋਸ ਸੱਚਾਈਆਂ ਦਾ ਭੰਡਾਰ ਅਤੇ ਸਬੂਤ ਹਨ। ਜਿਨ੍ਹਾਂ ਤੱਕ ਅੰਧਵਿਸ਼ਵਾਸੀ ਨੂੰ ਅਪੜਨ ਲਈ ਤਰਕਸ਼ੀਲ ਨਜ਼ਰੀਅ ਹੀ ਅਪਨਾਉਣਾ ਪੈਂਦਾ ਹੈ। ਮਾਨਿਸਕ ਰੋਗੀ ਅਸਲੋ ਰਾਹੋਂ ਭਟਕਿਆ ਵਿਅਕਤੀ ਹੁੰਦਾ ਹੈ। ਅਸੀ ਉਸ ਨੂੰ ਜ਼ਿੰਦਗੀ ਦੇ ਉਸ ਪੰਧ ਤੇ ਲਿਆ ਖਲੋਂਦੇ ਹਾਂ ਜਿਥੋਂ ਉਸਨੂੰ ਉਸਦਾ ਸਪਸ਼ਟ ਨਿਸ਼ਾਨਾ ਵੀ ਦਿਸਦਾ ਹੈ ਅਤੇ ਉਸ ਤੱਕ ਅਪੜਣ ਦਾ ਵੱਲ ਵੀ ਆ ਜਾਂਦਾ ਹੈ।

ਸ਼ੰਕਾ :

ਕੀ ਕਾਲਾ ਇਲਮ ਨਾਮ ਦੀ ਕੋਈ ਸ਼ੈਅ ਹੈ ? ਕੀ ਦੇਵਤੇ ਹੁੰਦੇ ਹਨ ? ਫਿਰ ਸੁੱਖਾਂ ਸੁੱਖਣ ਨਾਲ ਕਈ ਕੰਮ ਪੂਰੇ ਕਿਉ ਹੋ ਜਾਂਦੇ ਹਨ।

ਕਮਲਜੀਤ ਸਿੰਘ ਮਾਹਲਾ
ਫਗਵਾੜਾ

ਨਵਿ :

ਕਾਲਾ ਇਲਮ ਨਾਮ ਦੀ ਕੋਈ ਸ਼ੈਅ ਨਹੀ । ਗੈਬੀ ਸ਼ਕਤੀਆਂ ਦਾ ਭੁਲੇਖਾ ਪੈਦਾ ਕਰਨ ਵਾਲੇ ਪਖੰਡੀ ਜਾਦੂਗਰ ਨਹੁੰਆਂ ਜਾਂ ਕਿਸੇ ਚਮਕਦਾਰ ਵਸਤੂ ਉਪਰ ਨਿਗ੍ਹਾ ਟਿਕਵਾਕੇ ਸਬੰਧਿਤ ਵਿਅਕਤੀ ਨੂੰ ਹਿਪਨੋਟਾਈਜ਼ ਕਰਦੇ ਹਨ ਤੇ ਇਸ ਨੂੰ ਕਾਲੇ ਇਲਮ ਦਾ ਨਾਮ ਦਿੰਦੇ ਹਨ। ਤਰਕਸ਼ੀਲ ਸੁਸਾਇਟੀ ਦੇ ਕਾਰਕੁੰਨ ਇਹ ਸਭ ਕੁਝ ਕਰ ਕੇ ਵਿਖਾ ਸਕਦੇ ਹਨ। ਹਿਪਨੋਟਾਈਜ਼ ਦੀ ਵਿਧੀ ਨੂੰ ਮਾਨਿਸਕ ਰੋਗੀਆਂ ਦੇ ਇਲਾਜ ਲਈ ਵਰਤਦੇ ਹਨ। ਦੇਵਤੇ ਬੀਤੇ ਯੁਗਾਂ ਦੀਆਂ ਕਲਪਿਤ ਧਾਰਨਾਵਾਂ ਹਨ। ਪੁਰਾਤਨ ਗ੍ਰੰਥਾ ਅਨੁਸਾਰ ਦੇਵਤੇ ਜਨਮ ਨਹੀਂ ਲੈਂਦੇ। ਸੋ ਉਹਨਾਂ ਅਨੁਸਾਰ ਧਰਤੀ ਤੇ ਪੈਦਾ ਹੋਏ ਪੀਰ-ਪਸੁੰਬਰਾਂ ਨੂੰ ਦੇਵਤੇ ਨਹੀਂ ਮੰਨਿਆ ਜਾ ਸਕਦਾ। ਹਾਂ ਦੇਵਤੇ ਸ਼ਬਦ ਪੰਜਾਬੀ ਵਿੱਚ ਭਲੇ ਪੁਰਸ਼ਾਂ ਲਈ ਹੀ ਵਰਤਿਆ ਜਾਂਦਾ ਹੈ, ਜੋ ਮਾਨਵਤਾ ਦੀ ਸੇਵਾ ਅਸਲੀ ਮਾਨਿਆਂ ਵਿੱਚ ਕਰਦੇ ਹਨ। ਅਸੀਂ ਇਸ ਸ਼ਬਦੀ ਅਰਥ ਤੋਂ ਮੁਨਕਰ ਨਹੀਂ ਹਾਂ। ਸੁੱਖਾਂ ਸੁੱਖਣ ਨਾਲ ਕੋਈ ਕੰਮ ਬਣਦਾ ਜਾਂ ਵਿਗੜਦਾ ਨਹੀਂ। ਸਾਡੇ ਹਰ ਕੰਮ ਦੀਆਂ ਦੋ ਹੀ ਸੰਭਾਵਨਾਵਾਂ ਹੁੰਦੀਆਂ ਹਨ। ਹੱਲ ਹੋ ਜਾਣਾ ਜਾਂ ਨਾ ਹੱਲ ਹੋਣਾ। ਜਿਨ੍ਹਾਂ ਦੇ ਕੰਮ ਹੱਲ ਹੋ ਜਾਂਦੇ ਹਨ ਉਹ ਸਮਝ ਲੈਂਦੇ ਹਨ ਕਿ ਸੁੱਖਾਂ ਰਾਹੀਂ ਹੋ ਗਿਆ ਅਤੇ ਜਿਨ੍ਹਾਂ ਦੇ ਨਹੀ ਬਣਦੇ ਅਜਿਹੇ ਅੰਧਵਿਸ਼ਵਾਸੀ ਇਹ ਸਮਝ ਲੈਂਦੇ ਹਨ ਕਿ ਸੁੱਖ ਸੱਚੇ ਮਨੋ ਨਹੀਂ ਸੀ ਸੁੱਖੀ। ਪੰਜਾਬ ਵਿੱਚ "ਸਾਧ" ਲੋਕਾਂ ਨੂੰ ਮੁੰਡੇ ਬਖਸ਼ਦੇ ਆਮ ਦੇਖੇ ਜਾਂਦੇ ਹਨ। ਸ਼ਰੀਰ ਵਿਗਿਆਨ ਅਨੁਸਾਰ ਪੰਜਾਬ ਵਿੱਚ ਮੁੰਡੇ ਅਤੇ ਕੁੜੀਆਂ ਦਾ ਅਨੁਪਾਤ 55:45 ਹੈ। ਸੋ ਸੌ ਮਗਰ 55 ਮੁੰਡੇ ਤਾਂ ਹੋਣੇ ਹੀ ਹਨ। ਸਾਧਾਂ ਪਾਸ ਜਾਣ ਵਾਲਿਆਂ ਵਿੱਚੋ ਇਸ ਅਨੁਪਾਤ ਅਨੁਸਾਰ ਮੁੰਡੇ ਹੋ ਜਾਂਦੇ ਹਨ। ਜਿਨ੍ਹਾਂ ਦੇ ਮੁੰਡੇ ਹੋ ਗਏ ਉਹ ਅਸੀਂ ਮੰਨ ਲੈਂਦੇ ਹਾਂ ਕਿ ਸਾਧ ਨੇ ਦਿੱਤੇ ਤੇ ਜਿਨ੍ਹਾਂ ਦੇ ਕੁੜੀਆਂ ਹੋ ਗਈਆਂ ਉਹਨਾਂ ਨੂੰ ਸਾਧ ਇਹੋ ਕਹਿੰਦਾ ਹੈ ਕਿ ਉਹਨਾਂ ਤੋਂ ਤਬੀਤ ਜੂਠੇ ਹੋ ਗਏ ਜਾਂ ਦਿੱਤੀ ਰਾਖ ਦੀ ਪੁੜੀ ਅਪਵਿੱਤਰ ਹੋ ਗਈ।

---

## ਰਾਸ਼ੀ - ਫਲ

ਸਵੇਰੇ ਹੀ ਮੌਸਮ ਵਿਭਾਗ ਨੇ ਭਵਿੱਖ ਬਾਣੀ ਕਰ ਦਿੱਤੀ ਸੀ ਕਿ ਮੌਸਮ ਖਰਾਬ ਰਹੇਗਾ ਬਰਫ ਤੇ ਧੁੰਦ ਪਵੇਗੀ ਕਈ ਦਿਨਾਂ ਤੋਂ ਐਸਾ ਹੀ ਹੋ ਰਿਹਾ ਸੀ, ਪਰ ਪ੍ਰਦੀਪ ਆਪਣੇ ਕਾਰੋਬਾਰ ਦੇ ਸਬੰਧ ਵਿੱਚ ਸ਼ਿਮਲੇ ਜਾਣ ਲਈ ਬਹੁਤ ਉਤਾਵਾਲਾ ਸੀ ਫਿਰ ਉਸ ਨੇ ਅਖਬਾਰ ਤੋਂ ਰਾਸੀਫਲ ਦੇਖ ਕੇ ਆਪਣੀ ਰਾਸ਼ੀ ਪੜ੍ਹੀ ਲਿਖਿਆ ਸੀ ਕਿ ਕਾਰੋਬਾਰ ਵਿਚੋਂ ਲਾਭ ਹੋਵੇਗਾ, ਯਾਤਰਾ ਸਫਲ ਹੋਵੇਗੀ ਦਿਨ ਸੁਭ ਰਹੇਗਾ। ਉਸ ਨੇ ਸੋਚਿਆ ਕਿ ਉਹ ਜਰੂਰ ਜਾਵੇਗਾ ਕਿਉਂਕਿ ਹਰ ਪਾਸੇ ਲਾਭ ਹੀ ਹੋਵੇਗਾ।

ਸੋ ਉਸ ਨੇ ਆਪਣੀ ਨਿੱਜੀ ਗੱਡੀ (ਜਿਪਸੀ) ਤੋਰੀ ਤੇ ਚੱਲ ਪਿਆ ਸਿਮਲੇ ਵੱਲ ਜਾਂਦੇ ਨੂੰ ਧੁੰਦ ਤੇ ਬਰਫ ਪੈਣੀ ਸੁਰੂ ਹੋ ਗਈ ਗੱਡੀ ਫਿਸਲ ਕੇ ਡਿਗ ਪਈ। ਉਹ ਬਚ ਤਾਂ ਜਰੂਰ ਗਿਆ ਪਰ ਜਬਰਦਸਤ ਸੱਟਾਂ ਲੱਗੀਆਂ ਚੋਰ ਕਿਸਮ ਦੇ ਲੋਕ ਉਸ ਦੀ ਗੱਡੀ ਵਿਚੋਂ ਕੁਝ ਨਗਦੀ ਤੇ ਕੀਮਤੀ ਸਮਾਨ ਲੈ ਗਏ। ਅੱਜ ਉਸ ਨੂੰ ਪਤਾ ਲੱਗ ਗਿਆ ਸੀ ਕਿ ਸੱਚਾ ਕੌਣ ਹੈ, ਵਿਗਿਆਨ ਜਾਂ ਜੋਤਿਸ਼।

# ਸਰਗਰਮੀਆਂ

## 1. ਇਕਾਈ ਬਰਨਾਲਾ :

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਇਕਾਈ ਬਰਨਾਲਾ ਵਲੋਂ ਸਟੇਟ ਪੱਧਰ ਦਾ ਇੱਕ ਮਨੋਰੋਗ ਇਲਾਜ ਕੈਂਪ ਆਯੋਜਿਤ ਕੀਤਾ ਗਿਆ। ਵਲੰਟਰੀ ਹੈਲਥ ਐਸੋਸੀਏਸ਼ਨ ਪੰਜਾਬ ਦੀ ਸਰਪ੍ਰਸਤੀ ਹੇਠ ਕਰਵਾਏ ਗਏ ਇਸ ਪ੍ਰੋਗਰਾਮ ਵਿੱਚ ਸਰਕਾਰੀ ਰਜਿੰਦਰਾ ਹਸਪਤਾਲ ਪਟਿਆਲਾ ਦੇ ਮਨੋਚਕਿਤਸਕ ਵਿਭਾਗ ਦੇ ਮੁਖੀ ਡਾ. ਕੁਲਦੀਪ ਸ਼ਰਮਾ ਦੀ ਅਗਵਾਈ ਵਿੱਚ ਚਾਰ ਡਾਕਟਰਾਂ ਨੇ ਕੈਂਪਰਾਂ ਨੂੰ ਟਰੇਨਿੰਗ ਦਿੱਤੀ। ਟੀਮ ਵਿੱਚ ਸ਼ਾਮਲ ਡਾਕਟਰ ਧਰਮਵੀਰ ਗਾਂਧੀ (ਮੈਂਬਰ ਕਾਰਜਕਾਰੀ ਕਮੇਟੀ, ਵੀ.ਐਚ.ਏ.ਪੀ.) ਵਲੋਂ ਮਿਰਗੀ ਬਾਰੇ ਚਾਰ ਘੰਟੇ ਦਾ ਭਰਵਾਂ ਲੈਕਚਰ ਦਿੱਤਾ ਗਿਆ। ਡਾ. ਇਕਬਾਲ ਸਿੰਘ ਵੱਲੋਂ ਮਾਨਸਿਕ ਰੋਗ ਹਿਸਟੀਰੀਆ ਅਤੇ ਡਾ. ਨਰਿੰਦਰ ਪਾਲ ਸਿੰਘ ਵੱਲੋਂ ਖੱਬਤ ਰੋਗ ਅਤੇ ਮਾਨਸਿਕ ਖਿਆਲਾਂ ਬਾਰੇ ਜਾਣਕਾਰੀ ਦਿੱਤੀ ਗਈ। ਡਾ. ਕੁਲਦੀਪ ਸ਼ਰਮਾ ਵੱਲੋਂ ਬਹੁਤ ਹੀ ਸਹਿਜ ਸੁਭਾਅ ਨਾਲ ਜਿੱਥੇ ਵੱਖ-ਵੱਖ ਮਾਨਸਿਕ ਰੋਗਾਂ ਬਾਰੇ ਦੱਸਿਆ ਗਿਆ ਉੱਥੇ ਕੈਂਪਰਾਂ ਨਾਲ ਵੱਖ-ਵੱਖ ਕਾਰਨਾ ਬਾਰੇ ਬਹਿਸ-ਮੁਬਾਹਸ਼ਾ ਵੀ ਕੀਤਾ ਗਿਆ।

ਤਰਕਸ਼ੀਲ ਦੇ ਸੰਪਾਦਕ ਸ੍ਰੀ ਬਲਵਿੰਦਰ ਬਰਨਾਲਾ ਵੱਲੋਂ ਸਮੋਹਨ ਪ੍ਰਕਿਰਿਆ ਬਾਰੇ ਭਰਮ ਭੁਲੇਖੇ ਦੂਰ ਕਰਦਿਆਂ ਇਸ ਦੀਆਂ ਵੰਨਗੀਆਂ ਬਾਰੇ ਦੱਸਿਆ ਗਿਆ। ਉਹਨਾਂ ਦੱਸਿਆ ਕਿ ਸਵੈ ਸਮੋਹਤ ਹੋਣ ਦੀ ਪ੍ਰਕਿਰਿਆ ਕੇਵਲ ਜ਼ੀਰੋ ਤੋਂ ਜ਼ੀਰੋ ਦਾ ਸਫਰ ਹੈ। ਸ੍ਰੀ ਕ੍ਰਿਸ਼ਨ ਬਰਗਾੜੀ ਵੱਲੋਂ ਕੈਂਪਰਾਂ ਨੂੰ ਜਾਦੂ ਦੇ ਟਰਿਕਾਂ ਬਾਰੇ ਜਾਣਕਾਰੀ ਦਿੱਤੀ ਗਈ। ਆਪਣੇ ਪ੍ਰਧਾਨਗੀ ਭਾਸ਼ਣ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਪ੍ਰਧਾਨ ਸ੍ਰੀ ਰਾਜਿੰਦਰ ਭਦੌੜ ਵੱਲੋਂ ਤਰਕਸ਼ੀਲ ਸੁਸਾਇਟੀ ਦੇ ਮੰਤਵ ਤੇ ਉਦੇਸ਼ਾਂ ਬਾਰੇ ਦੱਸਦਿਆਂ ਕਿਹਾ ਗਿਆ ਕਿ ਅੰਧਵਿਸ਼ਵਾਸ ਧੁੰਧ ਵਾਂਗ ਵਿਛੇ ਪਏ ਹਨ। ਇਹਨਾਂ ਨੂੰ ਖਤਮ ਕਰਨ ਲਈ ਸੁਸਾਇਟੀ ਸਿਰਧਰਨੇ ਹੋ ਕੇ ਚੱਲੇਗੀ। ਭਾਵੇਂ ਮੰਜ਼ਿਲ ਦੂਰ ਕਿਉਂ ਨਾ ਹੋਵੇ।

ਇਸ ਪ੍ਰੋਗਰਾਮ ਦਾ ਉਦਘਾਟਨ ਕਰਦਿਆਂ ਜਗਬਾਣੀ ਦੇ ਬਰਨਾਲਾ ਤੋਂ ਪੱਤਰਕਾਰ ਸ੍ਰੀ ਤੀਰਥਦਾਸ ਸਿੱਧਵਾਨੀ ਵੱਲੋਂ ਤਰਕਸ਼ੀਲ ਨੂੰ ਉਹਨਾਂ ਦੇ ਕਾਰਜ ਲਈ ਹਰ ਤਰ੍ਹਾਂ ਦਾ ਸਹਿਯੋਗ ਦੇਣ ਲਈ ਪੱਤਰਕਾਰਾਂ ਨੂੰ ਅਪੀਲ ਕਰਨ ਤੋਂ ਇਲਾਵਾ ਹਰ ਤਰ੍ਹਾਂ ਦਾ ਸਹਿਯੋਗ ਦੇਣ ਦਾ ਭਰੋਸਾ ਦਿੱਤਾ ਗਿਆ। ਸਟੇਜ਼ ਦੀ ਭੂਮਿਕਾ ਮੀਤ ਪ੍ਰਧਾਨ ਪ੍ਰੋ: ਸੁਖਵੰਤ ਸਿੰਘ ਵੱਲੋਂ ਬਾਖੂਬੀ ਨਿਭਾਈ ਗਈ।

ਮਾਸਟਰ ਮਹਿੰਦਰ ਸਿੰਘ

ਪ੍ਰਧਾਨ ਇਕਾਈ ਬਰਨਾਲਾ

## 2. ਤਰਕਸ਼ੀਲ ਮੇਲੇ

### (ੳ) ਸੰਗਰੂਰ ਵਿਖੇ ਤਰਕਸ਼ੀਲ ਮੇਲਾ :

ਤਰਕਸ਼ੀਲ ਸੁਸਾਇਟੀ ਦੀ ਸੰਗਰੂਰ ਇਕਾਈ ਵੱਲੋਂ ਇੱਕ ਭਰਵਾਂ ਮੇਲਾ ਕਰਵਾਇਆ ਗਿਆ। ਜਿਸ ਦੀ ਪ੍ਰਧਾਨਗੀ ਜ਼ਿਲੇ ਦੇ ਐਸ.ਐਸ. ਪੀ. ਸ੍ਰੀ ਜਸਮਿੰਦਰ ਸਿੰਘ ਵੱਲੋਂ ਕੀਤੀ ਗਈ। ਮੇਲਾ ਦੇਰ ਤੱਕ ਚਲਦਾ ਰਿਹਾ। ਆਰਟ ਸੈਂਟਰ ਸਮਰਾਲਾ ਵੱਲੋਂ ਐਸੇ ਜੰਮਕੇ ਨਾਟਕ ਖੇਡੇ ਗਏ ਕਿ ਦਰਸ਼ਕ ਕੀਲੇ ਗਏ। ਨਾਟਕ 'ਸਾੜਸਤੀ' ਤਾਂ ਬੇਹੱਦ ਮਕਬੂਲ ਹੋਇਆ। ਡੇਰਿਆਂ ਵਿੱਚ ਜੋ ਕੁਝ ਚਲਦਾ ਹੈ। ਉਸਦਾ ਪਰਦਾ ਫਾਸ਼ ਕੀਤਾ ਗਿਆ। ਕੋਰੀਓ ਗਰਾਫੀ ਵਿੱਚ ਬਲਜਿੰਦਰ ਕੌਰ ਦਾ ਰੋਲ ਬੇਹੱਦ ਸਲਾਹਿਆ ਗਿਆ। ਤਰਕਸ਼ੀਲ ਸੁਸਾਇਟੀ ਪੰਜਾਬ ਦੇ ਪ੍ਰਧਾਨ ਮਾਸਟਰ ਰਾਜਿੰਦਰ ਭਦੌੜ ਵੱਲੋਂ ਤਰਕਸ਼ੀਲਤਾ ਦੀ ਸਾਰਥਿਕਤਾ ਬਾਰੇ ਜਾਣਕਾਰੀ ਦਿੱਤੀ ਗਈ ਅਤੇ ਪਿੰਡ ਬੜੀ ਵਿਖੇ ਦੰਦੀ ਵੱਢਕੇ ਪੱਥਰੀ ਕੱਢਣ ਵਾਲੀ ਮਾਈ ਵੱਲੋਂ ਫੈਲਾਏ ਜਾ ਰਹੇ ਫ਼ੂਤ ਦਾ ਪ੍ਰਸਾਸਣ ਵੱਲੋਂ ਲਾਪਰਵਾਹ ਰਹਿਣਾ ਅਤੇ ਪਖੰਡ ਰਾਹੀ ਬਜਰੀ ਦੀਆਂ ਕੈਕਰਾਂ ਮੂੰਹ ਵਿੱਚ ਪਾ ਕੇ ਫੇਰ ਪੱਥਰੀ ਦੇ ਰੂਪ ਵਿੱਚ ਦੱਸਣਾ ਆਦਿ ਨੰਗਿਆਂ ਕੀਤਾ ਗਿਆ। 'ਤਰਕਸ਼ੀਲ' ਦੇ ਸੰਪਾਦਕ ਸ੍ਰੀ ਬਲਵਿੰਦਰ ਬਰਨਾਲਾ ਵੱਲੋਂ ਸਮੋਹਣ ਪ੍ਰੀਕਿਰਿਆ ਦਾ ਮਾਨਸਿਕ ਰੋਗਾਂ ਵਿੱਚ ਸਾਰਥਿਕਤਾ ਬਾਰੇ ਜਾਣਕਾਰੀ ਦਿੱਤੀ ਗਈ।

ਤਰਕਸ਼ੀਲ ਸੁਸਾਇਟੀ ਸੰਗਰੂਰ ਦੇ ਪ੍ਰਧਾਨ ਡਾ. ਅਮਰਜੀਤ ਸਿੰਘ ਵੱਲੋਂ ਮਾਨਸਿਕ ਰੋਗ ਅਤੇ ਉਹਨਾਂ ਦੇ ਕਾਰਣਾਂ ਬਾਰੇ ਦੱਸਿਆ ਗਿਆ। ਡਾ. ਮਲਕੀਤ ਖਟੜਾ ਵੱਲੋਂ ਵਹਿਮਾਂ-ਭਰਮਾਂ ਅਤੇ ਅੰਧਵਿਸ਼ਵਾਸਾਂ ਦਾ ਅਧਾਰ ਕਲਪਿਤ ਧਾਰਨਾਵਾਂ ਨੂੰ ਦੱਸਿਆ ਗਿਆ। ਸਟੇਜ਼ ਦੀ ਭੂਮਿਕਾ ਪ੍ਰੋ: ਜਗਦੇਵ ਸਿੰਘ ਸੋਹੀ, ਭਵਾਨੀਗੜ੍ਹ ਕਾਲਜ ਵੱਲੋਂ ਨਿਭਾਈ ਗਈ।



### (ਅ) ਮੇਲਾ ਰਾਮਪੁਰੇ ਦਾ :

ਇਕਾਈ ਰਾਮਪੁਰ ਵੱਲੋਂ ਬੜੇ ਹੀ ਸੁਚੱਜੇ ਢੰਗ ਨਾਲ ਇੱਕ ਭਰਵਾਂ ਤਰਕਸ਼ੀਲ ਮੇਲਾ 12 ਨਵੰਬਰ ਦੀ ਰਾਤ ਨੂੰ ਕਰਵਾਇਆ ਗਿਆ। ਗੀਤ ਸੰਗੀਤ ਤੋਂ ਇਲਾਵਾ ਜਾਦੂ ਦੇ ਟਰਿਕ ਅਤੇ ਮਾਸਟਰ ਤ੍ਰਿਲੋਚਨ ਦੀ ਨਿਰਦੇਸ਼ਨਾ ਹੇਠ ਆਰਟ ਸੈਂਟਰ ਸਮਰਾਲਾ ਵਲੋਂ 3 ਇਕਾਂਗੀ ਅਤੇ 2 ਕੋਰੀਓ ਗਰਾਫੀਆਂ ਖੇਡੀਆਂ ਗਈਆਂ। ਜਗਜੀਰ ਜੀਦਾ ਦੀ ਸੰਗੀਤ ਮੰਡਲੀ ਵੱਲੋਂ ਹੋਰਾਂ ਗੀਤਾਂ ਤੋਂ ਇਲਾਵਾ ਇਹ ਗੀਤ ਵੀ ਗਾਇਆ ਗਿਆ "ਕੀ ਮੰਗਣਾ ਪੀਰਾਂ ਤੋਂ, ਮੰਗਦੇ ਆਪ ਖਾਣ ਨੂੰ ਚੇਲੇ" ਜਿਹੜਾ ਕਾਫੀ ਮਕਬੂਲ ਹੋਇਆ। ਇਕਾਂਗੀ ਸਾੜਸਤੀ ਨੇ ਡੇਰਿਆਂ ਵਿੱਚ ਪਲਦੇ ਵਿਹਲੜ ਸਾਧਾਂ ਦੀ ਚੰਗੀ ਖੁੰਬ ਠੱਪੀ।

ਸੁਸਾਇਟੀ ਮੈਂਬਰ ਜੰਟਾ ਸਿੰਘ, ਜਗਦੇਵ ਸਿੰਘ ਅਤੇ ਭੀਮ ਸੈਣ ਵੱਲੋਂ ਦਿਲਚਸਪ ਜਾਦੂ ਸ਼ੋ ਕੀਤਾ ਗਿਆ। ਸੂਬਾ ਪ੍ਰਧਾਨ ਮਾਸਟਰ ਰਾਜਿੰਦਰ ਭਦੌੜ ਵੱਲੋਂ ਆਪਣੇ ਵਿਚਾਰ ਪ੍ਰਗਟ ਕਰਦਿਆਂ ਦੱਸਿਆ ਗਿਆ ਕਿ "ਤਰਕਸ਼ੀਲ ਹੋਣ ਦਾ ਭਾਵ ਜ਼ਿੰਦਗੀ ਦੇ ਸਾਰੇ ਅਮਲਾਂ ਵਿੱਚ ਤਰਕਸ਼ੀਲਤਾ ਅਪਨਾਉਣਾ ਹੈ। ਤਰਕਸ਼ੀਲ ਦੇ ਸੰਪਾਦਕ ਸ੍ਰੀ ਬਲਵਿੰਦਰ ਬਰਨਾਲਾ ਵੱਲੋਂ ਮਨੋਰੋਗਾਂ ਦੇ ਮੁਢਲੇ ਕਾਰਨਾਂ ਬਾਰੇ ਦੱਸਦਿਆਂ ਕਿਹਾ ਕਿ ਇਹਨਾਂ ਦੇ ਬੀਜ਼ ਬਚਪਨ ਵਿੱਚ ਹੀ ਪਨਪਣੇ ਸ਼ੁਰੂ ਹੋ ਜਾਂਦੇ ਹਨ ਜਿਨ੍ਹਾਂ ਤੇ ਧਿਆਨ ਦੇਣ ਦੀ ਲੋੜ ਹੁੰਦੀ ਹੈ। ਸ੍ਰੀ ਕ੍ਰਿਸ਼ਨ ਬਰਗਾੜੀ ਵੱਲੋਂ ਹੱਲ ਕੀਤੇ ਦਿਲਚਸਪ ਕੇਸਾਂ ਬਾਰੇ ਭਰਵੀਂ ਜਾਣਕਾਰੀ ਦਿੱਤੀ ਗਈ।

ਇਸ ਮੇਲੇ ਦੀ ਵਿਲੱਖਣਤਾ ਇਹ ਰਹੀ ਕਿ ਪਿੰਡ ਦੇ ਲੋਕ ਟਰੈਕਟਰਾਂ, ਟਰਾਲਿਆਂ ਦੁਆਰਾ ਵੱਡੀ ਗਿਣਤੀ ਵਿੱਚ ਪੁੱਜੇ। ਪ੍ਰੋਗਰਾਮਾਂ ਦਾ ਆਨੰਦ ਦਰਸ਼ਕਾਂ ਨੇ ਦੇਰ ਰਾਤ ਤੱਕ ਮਾਣਿਆ। ਸਟੇਜ ਦੀ ਭੂਮਿਕਾ ਰਾਮਪੁਰਾ ਇਕਾਈ ਦੇ ਸਿਰੜੀ ਤੇ ਅਣਥਕ ਸੀਨੀਅਰ ਮੈਂਬਰ ਡਾ. ਕੇਵਲ ਕ੍ਰਿਸ਼ਨ ਨੇ ਸੁਚੱਜੇ ਢੰਗ ਨਾਲ ਨਿਭਾਈ। ਅੰਤ ਤੇ ਦਰਸ਼ਕਾਂ ਅਤੇ ਬੁਲਾਰਿਆਂ ਦਾ ਇਕਾਈ ਦੇ ਪ੍ਰਧਾਨ ਮਾਸਟਰ ਸੁਰਿੰਦਰ ਵੱਲੋਂ ਧੰਨਵਾਦ ਕੀਤਾ ਗਿਆ।

ਮਾਸਟਰ ਬਸੰਤ ਕੁਮਾਰ

### (ੲ) ਮੇਲਾ ਮਾਨਸਾ ਦਾ :

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਮਾਨਸਾ ਇਕਾਈ ਵੱਲੋਂ 19 ਨਵੰਬਰ ਨੂੰ ਭਰਵਾਂ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਸ ਮੇਲੇ ਵਿੱਚ ਗੀਤ ਸੰਗੀਤ ਤੋਂ ਇਲਾਵਾ ਸਮਰਾਲਾ ਆਰਟ ਸੈਂਟਰ ਦੀ ਟੀਮ ਵੱਲੋਂ ਮਾਸਟਰ ਤਿਰਲੋਚਨ ਦੀ ਅਗਵਾਈ ਹੇਠ ਨਾਟਕ ਅਤੇ ਕੋਰੀਓ ਗਰਾਫੀ ਖੇਡੀ ਗਈ। ਨਾਟਕ 'ਦੇਵਪੁਰਸ਼ ਹਾਰ ਗਏ' ਅਤੇ 'ਸਾੜਸਤੀ' ਬੜੇ ਮਕਬੂਲ ਹੋਏ। ਕੋਰੀਓ ਗਰਾਫੀ 'ਮੈਂ ਵਸਦੀ ਉੱਜੜ ਗਈ' ਦੀ ਮੁੱਖ ਪਾਤਰ ਬਲਜਿੰਦਰ ਕੌਰ ਵੱਲੋਂ ਔਰਤ ਅਤੇ ਪੰਜਾਬ ਦੀਆਂ ਹਾਲਤਾਂ ਨਾਲ ਸੁਮੇਲ ਖਾਂਦੀ ਇਸ ਕੋਰੀਓ ਗਰਾਫੀ ਨੂੰ ਇਤਨਾ ਬਖੂਬੀ ਨਿਭਾਇਆ ਗਿਆ ਕਿ ਦਰਸ਼ਕਾਂ ਦੀਆਂ ਅੱਖਾਂ ਭਰਦੀਆਂ ਗਈਆਂ। ਇਸ ਫੰਕਸ਼ਨ ਦੇ ਮੁੱਖ ਬੁਲਾਰੇ ਮਾਸਟਰ ਰਾਜਿੰਦਰ ਭਦੌੜ ਵੱਲੋਂ ਲੋਕਾਂ ਨੂੰ ਅੰਧਵਿਸ਼ਵਾਸਾਂ ਦਾ ਰਾਹ ਛੱਡ ਕੇ ਤਰਕਸ਼ੀਲ ਅਪਨਾਉਣ ਲਈ ਪ੍ਰੇਰਿਆ ਗਿਆ। ਉਹਨਾਂ ਕਿਹਾ ਕਿ ਤਰਕਸ਼ੀਲਤਾ ਹੀ ਮਸਲਿਆਂ ਨੂੰ ਹੱਲ ਕਰਨ ਦਾ ਇੱਕੋ ਇੱਕ ਠੀਕ ਅਤੇ ਵਿਗਿਆਨਿਕ ਢੰਗ ਹੈ। ਇਕਾਈ ਦੇ ਪ੍ਰਧਾਨ ਨਛੱਤਰ ਖਿਆਲਾ ਦੇ ਉਦਮ ਦੀ ਸ਼ਲਾਘਾ ਕੀਤੀ ਗਈ। ਸਟੇਜ਼ ਦੀ ਭੂਮਿਕਾ ਸ੍ਰੀ ਨਛੱਤਰ ਖਿਆਲਾ ਵੱਲੋਂ ਬਖੂਬੀ ਨਿਭਾਈ ਗਈ।

ਬਲਵਿੰਦਰ

### (ਸ) ਮੁਕੱਤਸਰ ਲੱਖੇਵਾਲੀ ਇਕਾਈ :

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਮੁਕੱਤਸਰ ਲੱਖੇ ਵਾਲੀ ਇਕਾਈ ਵੱਲੋਂ ਬਾਲ ਪ੍ਰੀਤ ਮਿਲਣੀ ਕਾਫਲਾ, ਚੰਡੀਗੜ੍ਹ ਨਾਲ 7 ਨਵੰਬਰ ਤੋਂ 14 ਨਵੰਬਰ ਤੱਕ ਫਿਰੋਜ਼ਪੁਰ ਜ਼ਿਲ੍ਹੇ ਦਾ ਦੌਰਾ ਕੀਤਾ ਗਿਆ। ਜਿਸ ਦੌਰਾਨ ਫਾਜ਼ਿਲਕਾ ਗੁਰੂ ਹਰਸਹਾਇ ਮਲਾਂਵਾਲਾ, ਫਿਰੋਜ਼ਪੁਰ ਵਿੱਚ ਜਾਦੂ ਸ਼ੋਅ ਕੀਤੇ ਗਏ। ਬੱਚਿਆਂ ਦੇ ਮਨਾਂ ਅੰਦਰੋਂ ਜਾਦੂ ਸਬੰਧੀ ਵਹਿਮ-ਭਰਮ ਦੂਰ ਕਰਨ ਲਈ ਟਰਿਕਾਂ ਬਾਰੇ ਜਾਣਕਾਰੀ ਦਿੱਤੀ ਗਈ। ਹਰ ਪੜ੍ਹਾਅ ਤੇ ਤਰਕਸ਼ੀਲ ਸਾਹਿਤ, ਮਾਨਸਿਕ ਰੋਗੀਆਂ ਦੇ ਲੁਹਾਏ ਤਵੀਤਾਂ-ਪੋਸਟਰਾਂ, ਅਤੇ ਮਾਟੋਆਂ ਦੀ ਪ੍ਰਦਰਸ਼ਨੀ ਵੀ ਕੀਤੀ ਗਈ। ਤਰਕਸ਼ੀਲਤਾ ਦੇ ਪ੍ਰਚਾਰ ਲਈ ਇਹ ਦੌਰਾ ਬੇਹੱਦ ਸਾਰਥਿਕ ਰਿਹਾ। ਇਸ ਕਾਫਲੇ ਵਿੱਚ ਤਰਕਸ਼ੀਲ ਆਗੂਆਂ ਸ੍ਰੀ ਰਾਮਸਵਰਨ, ਕੇ. ਸੀ. ਰੁਪਾਣਾ, ਰਾਜੂ ਸੋਨੀ ਵੱਲੋਂ ਸ਼ਿਰਕਤ ਕੀਤੀ ਗਈ।

ਜਨਹਿਤ ਸਭਿਆਚਾਰਕ ਮੰਚ ਬੰਨ੍ਹਾਂਵਾਲਾ ਜ਼ਿਲਾ ਫਿਰੋਜ਼ਪੁਰ ਦੇ ਸੱਦੇ ਤੇ ਅਯੋਜਤ ਸਭਿਆਚਾਰਕ ਮੇਲੇ ਵਿੱਚ ਮੈਜ਼ਿਕ ਸ਼ੋਅ ਦਾ ਪਰੋਗਰਾਮ ਦਿੱਤਾ ਗਿਆ ਅਤੇ ਤਰਕਸ਼ੀਲ ਪ੍ਰਦਰਸ਼ਨੀ ਵੀ ਲਾਈ ਗਈ।

ਦਲਬੀਰ

## (ਹ) ਪਿੰਡ ਸਰਦਾਰਗੜ੍ਹ ਵਿਖੇ ਤਰਕਸ਼ੀਲ ਪਰੋਗਰਾਮ

ਇਕਾਈ ਬਠਿੰਡਾ ਦੇ ਯਤਨਾਂ ਸਦਕਾ ਬਠਿੰਡਾ ਜ਼ਿਲੇ ਦੇ ਪਿੰਡ ਸਰਦਾਰਗੜ੍ਹ ਵਿੱਚ ਤਰਕਸ਼ੀਲ ਸਭਿਆਚਾਰਕ ਪਰੋਗਰਾਮ ਦਿੱਤਾ ਗਿਆ। ਜਿਸ ਦੀ ਪ੍ਰਧਾਨਗੀ ਨਗਰ ਪਾਲਿਕਾ ਗਿਦੜਬਾਹਾ ਦੇ ਪ੍ਰਧਾਨ ਸ੍ਰੀ ਅਸ਼ੋਕਧੀਰ ਐਡਵੋਕੇਟ ਵੱਲੋਂ ਕੀਤੀ ਗਈ। ਭਾਅ ਜੀ ਗੁਰਸ਼ਰਨ ਦੀ ਟੀਮ ਵੱਲੋਂ ਤਿੰਨ ਨਾਟਕ 'ਬੇਗਮੋਂ ਦੀ ਧੀਅ', 'ਕੰਮੀਆਂ ਦਾ ਵਿਹੜਾ' ਅਤੇ 'ਕਾਕੇ' ਖੇਡੇ ਗਏ। ਭਾਅ ਜੀ ਗੁਰਸ਼ਰਨ ਵੱਲੋਂ ਵਿਖਾਇਆ ਨਵਾਂ ਨਾਟਕ 'ਕਾਕੇ' ਜੋ ਕੇਤਿਆਂ ਕਾਂਡ ਨਾਲ ਸਬੰਧਤ ਹੈ ਅਤੇ ਸਿਆਸੀ ਤਾਕਤਾਂ 'ਚ ਨਸ਼ਿਆਏ 'ਕਾਕਿਆਂ' ਦੀਆਂ ਖਰਮਸਤੀਆਂ ਦੇ ਪਾਜ਼ ਉਘੇੜਦਾ ਹੈ। ਬਠਿੰਡਾ ਇਕਾਈ ਵੱਲੋਂ ਜਾਦੂ ਦੇ ਸ਼ੋਅ ਵੀ ਕੀਤੇ ਗਏ। ਲੋਕ ਮੰਡਲੀ ਜ਼ੀਦਾ ਵੱਲੋਂ ਜਗਸੀਰ ਜੀਦਾ ਦੀ ਅਗਵਾਈ ਵਿੱਚ ਉਸਾਰੂ ਗੀਤ ਸੰਗੀਤ ਦਿੱਤਾ ਗਿਆ। ਸਟੇਜ ਦੀ ਭੂਮਿਕਾ ਬਠਿੰਡਾ ਇਕਾਈ ਦੇ ਮੀਤ ਪ੍ਰਧਾਨ ਸ੍ਰੀ ਰਾਮ ਸਿੰਘ ਨਿਰਮਾਨ ਵੱਲੋਂ ਬਾਖੂਬੀ ਨਿਭਾਈ ਗਈ।

## ਕੁਝ ਹੱਲ ਕੀਤੇ ਕੇਸਾਂ ਬਾਰੇ :

ਖਮਾਣੋ ਇਕਾਈ (ਫਤਿਹਗੜ ਸਾਹਿਬ :)

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਖਮਾਣੋ ਇਕਾਈ ਵੱਲੋਂ ਆਪਣੀ ਟੀਮ ਦੁਆਰਾ ਇੱਕ ਦਿਲਚਸਪ ਕੇਸ ਹੱਲ ਕੀਤਾ ਗਿਆ ਹੈ। ਕੇਸ ਨਾਲ ਸਬੰਧਤ ਘਰ ਦੇ 6 ਮੈਂਬਰ ਪੰਜਾਬੀ ਹੋਣ ਦੇ ਬਾਵਜੂਦ ਹਿੰਦੀ ਬੋਲਣ ਲੱਗ ਪਏ ਅਤੇ ਸਿਰ ਘੁਮਾਉਣ ਲੱਗੇ। ਇਹਨਾਂ ਸਭ ਅੰਦਰ ਕਾਲੀ ਮਾਤਾ ਪ੍ਰਵੇਸ਼ ਕਰਨ ਦਾ ਭਰਮ ਪੈਦਾ ਹੋ ਗਿਆ ਅਤੇ ਹਿੰਦੀ ਭਾਸ਼ਾ ਅਤੇ ਪੰਜਾਬੀ ਦਾ ਮਿਸ਼ਰਨ ਬੋਲਣ ਵਾਲੀ ਉਟਪਟਾਂਗ ਭਾਸ਼ਾ ਵਰਤਣ ਲੱਗੇ। 'ਸਿਆਣਿਆਂ' ਦੀ ਪਹੁੰਚ ਤੋਂ ਬਾਹਰ ਹੁੰਦਾ ਦੇਖ ਦੇ ਘਰ ਵਾਲਿਆਂ ਨੇ ਖਮਾਣੋ ਇਕਾਈ ਤੱਕ ਪਹੁੰਚ ਕੀਤੀ। ਪਰਿਵਾਰ ਨੇ ਇਲਾਜ ਲਈ ਇੱਕ ਸਿਆਣਾ ਯੂ.ਪੀ ਤੋਂ ਮੰਗਵਾ ਰੱਖਿਆ ਸੀ ਅਤੇ ਉਸ ਦੇ ਕਹਿਣ ਤੇ ਇੱਕ ਛੋਟਾ ਜਿਹਾ ਮੰਦਰ ਵੀ ਬਣਾਇਆ ਅਤੇ ਪਿੰਡ ਵਿੱਚ ਬਦਰੂਹਾਂ ਹੋਣ ਦੀਆਂ ਅਫਵਾਹਾਂ ਦਾ ਬਾਜ਼ਾਰ ਵੀ ਖੂਬ ਗਰਮ ਹੋਇਆ। ਡਰ ਕਾਰਨ ਪਿੰਡ ਵਾਲਿਆਂ ਨੇ ਮੰਦਰ ਦੀ ਪੂਜਾ ਵੀ ਸ਼ੁਰੂ ਕਰ ਦਿੱਤੀ ਪਰ ਮਾਮਲਾ ਫਿਰ ਵੀ ਹੱਲ ਨਾ ਹੋਇਆ। ਤਰਕਸ਼ੀਲ ਸੁਸਾਇਟੀ ਵੱਲੋਂ ਸਿਆਣੇ ਨੂੰ ਚੈਲਿੰਜ ਕਰਨ ਤੇ ਉਸ ਨੇ ਆਪਣੇ ਪਖੰਡੀ ਹੋਣ ਦਾ ਲਿਖਤੀ ਮਾਫੀਨਾਮਾ ਦਿੱਤਾ। ਮਾਨਸਿਕ ਰੋਗੀਆਂ ਦਾ ਇਲਾਜ ਕੀਤਾ ਗਿਆ। ਅਸਲੋਂ ਪਰੀਵਾਰ ਗਰੀਬੀ ਤੋਂ ਬੁਰੀ ਤਰ੍ਹਾਂ ਪੀੜਤ ਸੀ। ਥੋੜੀ ਬਹੁਤ ਜੋ ਉਹ ਕਮਾਈ ਕਰਦੇ ਵੀ ਸਨ ਉਹ ਸਿਆਣਿਆਂ ਦੇ ਪੇਟੀਂ ਜਾ ਵੜਦੀ। ਲੋਕਾਂ ਦੇ ਭਾਰੀ ਇਕੱਠ ਵਿੱਚ ਸੁਸਾਇਟੀ ਮੈਂਬਰਾਂ ਨੇ ਸਾਰੀ ਕਹਾਣੀ ਬਾਰੇ ਦੱਸਿਆ। ਅਖੀਰ ਵਿੱਚ ਪਿੰਡ ਵਾਲਿਆਂ ਸਤੀਸ਼ ਕੁਮਾਰ, ਡਾ. ਰਣਜੀਤ ਸਿੰਘ, ਅਮਰਜੀਤ ਅਤੇ ਸੁਰਿੰਦਰ ਜੀਤ ਆਦਿ ਸ਼ਾਮਲ ਸੁਸਾਇਟੀ ਮੈਂਬਰਾਂ ਦਾ ਧੰਨਵਾਦ ਕੀਤਾ।

## ਕੈਂਸਰ ਦਾ ਵਹਿਮੀ ਮਰੀਜ਼ ਠੀਕ ਕੀਤਾ :

ਇਕਾਈ ਰਾਮਪੁਰਾ ਪਾਸ ਇਲਾਜ ਕੇਂਦਰ ਤੇ ਇੱਕ ਕੈਂਸਰ ਦੇ ਭਰਮ ਦੀ ਸ਼ਿਕਾਰ ਔਰਤ ਦਾ ਭਰਮ ਤੋੜਿਆ ਗਿਆ। ਮੈਂਬਰ ਜਗਦੇਵ ਸਿੰਘ ਅਨੁਸਾਰ ਜਦ ਇਹ ਔਰਤ ਇਲਾਜ ਕੇਂਦਰ ਪੁੱਜੀ ਤਾਂ ਇਸ ਨੂੰ ਮੰਜੇ ਉੱਪਰ ਪਾ ਕੇ ਜੁੜੀ ਹਾਲਤ ਵਿੱਚ ਲਿਆਂਦਾ ਗਿਆ। ਬਥੇਰੇ ਸਿਆਣਿਆਂ ਪਾਸ ਜਾਕੇ ਵੀ ਇਹ ਕੇਸ ਜਿਉਂ ਦਾ ਤਿਉਂ ਰਿਹਾ ਤੇ ਪਾਖੰਡੀ ਸਿਆਣਿਆਂ ਨੇ ਇਹਨਾਂ ਦੀ ਖੂਬ ਝੰਡ ਕੀਤੀ। ਸੀ.ਐਮ.ਸੀ. ਲੁਧਿਆਣਾ ਦੇ ਟੈਸਟਾਂ ਅਨੁਸਾਰ ਇਸ ਇਸਤਰੀ ਨੂੰ ਕੋਈ ਰੋਗ ਨਹੀ ਹੈ। ਪਤਾ ਕਰਨ ਤੇ ਜਾਣਕਾਰੀ ਮਿਲੀ ਕਿ ਇਸ ਇਸਤਰੀ ਦੇ ਗੁਆਂਢ ਵਿੱਚ ਇੱਕ ਔਰਤ ਜੋ ਕੈਂਸਰ ਤੋਂ ਪੀੜ੍ਹਤ ਸੀ ਮਰ ਗਈ ਸੀ। ਬੱਸ ਉਦੋਂ ਤੋਂ ਹੀ ਇਹ ਭਰਮ ਇਸਦੇ ਅੰਦਰ ਹੋ ਗਿਆ ਸੀ। ਮਰੀਜ਼ ਨੂੰ ਸਮੋਹਕ ਨੀਂਦ ਵਿੱਚ ਲਿਆਕੇ ਜਹਾਜ਼ ਰਾਹੀਂ ਅਮਰੀਕਾ ਪਹੁੰਚਾਇਆ ਗਿਆ ਅਤੇ ਉਥੋਂ ਉਸਦਾ ਇਲਾਜ ਹੁੰਦਾ ਦਿਖਾਇਆ ਗਿਆ। ਇਸਤੋਂ ਬਾਅਦ ਇਸਤਰੀ ਤੁਰਕੇ ਘਰੋਂ ਲਿਆਂਦੇ ਵਹੀਕਲ ਤੱਕ ਗਈ ਤੇ ਨੌ ਬਰ ਨੌ ਹੋ ਗਈ।

## ਦੰਦੀ ਰਾਹੀਂ ਪੱਥਰੀ ਕੱਢਣ ਦਾ ਪਖੰਡ ਪੰਜਾਬ ਵਿੱਚ ਵੀ :

ਪਿਛੇ ਜਿਹੇ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਬਰਨਾਲਾ ਦੇ ਨੋਟਿਸ ਵਿੱਚ ਕਸਬਾ ਸ਼ੇਰਪੁਰ ਦੇ ਲਾਗੇ ਪੈਂਦੇ ਪਿੰਡ ਬੜੀ ਵਿਖੇ ਇੱਕ ਮਾਈ ਮਾਇਆ ਦੇਵੀ ਵੱਲੋਂ ਦੰਦੀ ਵੱਡਕੇ ਪੱਥਰੀ ਕੱਢਣ ਦਾ ਢੌਂਗ ਨੰਗਿਆਂ ਕੀਤਾ ਗਿਆ। ਹੈਰਾਨੀ ਦੀ ਗੱਲ ਇਹ ਸੀ ਕਿ ਪਿੰਡ ਬੜੀ ਦੇ ਲੋਕਾਂ ਵਿਚੋਂ ਕੋਈ ਵੀ ਇਸ ਮਾਈ ਦੇ ਇਲਾਜ ਢੰਗ ਤੇ ਯਕੀਨ ਨਹੀਂ ਸੀ ਕਰਦਾ। ਪਰੰਤੂ ਦੂਰ ਦੁਰਾਡੇ ਤੋਂ ਪੜ੍ਹੇ ਲਿਖੇ ਆਪਣੀਆਂ ਮਰੂਤੀ ਕਾਰਾਂ ਅਤੇ ਜੀਪਾਂ ਰਾਹੀਂ ਇਸ ਪਾਸ ਭਾਰੀ ਗਿਣਤੀ ਵਿਚ ਹਰ ਐਤਵਾਰ ਪੁੱਜਦੇ ਅਤੇ ਪੱਥਰੀ ਨਿਕਲ ਜਾਣ ਦਾ ਭਰਮ ਪਾਲਦੇ। ਬਰਨਾਲਾ ਇਕਾਈ ਪਾਸ ਦੰਦੀ ਦੀ ਇਨਫੈਕਸ਼ਨ ਤੋਂ ਪੀੜ੍ਹਤ ਅਤੇ ਜਿਸਦੇ ਗੁਰਦਿਆਂ ਤੱਕ ਦਾ ਨੁਕਸਾਨ ਹੋਣ ਦਾ



ਖਤਰਾ ਖੜ੍ਹਾ ਹੋ ਗਿਆ ਸੀ। ਇੱਕ ਮਰੀਜ਼ ਆਇਆ ਅਤੇ ਆਪਣੇ ਖਰਚੇ ਸਬੰਧੀ ਸਾਰੀ ਵਿਥਿਆ ਸੁਣਾਉਣ ਲੱਗਿਆ ਅਤੇ ਆਪਣਾ ਲਿਖਤੀਨਾਮਾ ਵੀ ਦਿੱਤਾ। ਇਸਤੋਂ ਬਾਅਦ ਇਕਾਈ ਦੀ ਅੱਠ ਮੈਂਬਰੀ ਸੀਨੀਅਰ ਟੀਮ 'ਬੜੀ' ਵਿਖੇ ਗਈ। ਮਾਈ ਹਰ ਮਰੀਜ਼ ਤੋਂ 200 ਤੋਂ ਲੈਕੇ 500 ਰੁ: ਤੱਕ ਦੰਦੀ ਵੱਡਣ ਦੀ ਫੀਸ ਲੈਂਦੀ ਸੀ। ਅਸਲੋਂ ਉਹ ਬਜ਼ਰੀ ਅਤੇ ਪਲਸਤਰ ਕੀਤੇ ਸਮਿੰਟ ਦੇ ਬਰੀਕ ਕਿਣਕੇ ਜ਼ਰਦੇ ਵਾਂਗ ਮੂੰਹ ਅੰਦਰ ਪਹਿਲਾਂ ਹੀ ਪੰਜ ਸੱਤ ਫਸਾ ਰੱਖਦੀ ਸੀ। ਸੁਸਾਇਟੀ ਪਾਸ ਇਸਤੋਂ ਬਾਅਦ ਹੋਰ ਵੀ ਪੀੜਤ ਕੇਸ ਆਏ। ਸੁਸਾਇਟੀ ਵਲੋਂ ਉਸਨੂੰ ਪਿੰਡ ਦੀ ਪੰਚਾਇਤ ਰਾਹੀ ਚੈਲਿੰਜ ਕੀਤਾ ਗਿਆ ਅਤੇ ਪੁਲਿਸ ਅਤੇ ਹੈਲਥ ਵਿਭਾਗ ਦੇ ਨੋਟਿਸ ਵਿੱਚ ਵੀ ਲਿਆਂਦਾ ਗਿਆ। ਪੁਲਿਸ ਪਾਸ ਮਾਈ ਨੇ ਇਕਬਾਲ ਕੀਤਾ ਹੈ ਕਿ ਉਹ ਹੁਣ ਅਜਿਹਾ ਧੰਦਾ-ਨਹੀ ਕਰੇਗੀ।

## ਯੂਥ ਕਲੱਬ ਫਤਿਗੜ੍ਹ (ਪੰਜਗਰਾਂਈਆਂ) ਜ਼ਿਲਾ

## ਸੰਗਰੂਰ ਵੱਲੋਂ ਤਰਕਸ਼ੀਲ ਸ਼ੋਅ ਅਤੇ ਨਾਟਕ :

ਪੰਜਾਬ ਯੂਥ ਸੇਵਾਂਵਾਂ, ਜ਼ਿਲਾ ਸੰਗਰੂਰ ਦੇ ਸਹਾਇਕ ਡਰਾਇਕਟਰ ਸ਼੍ਰੀ ਜਸਵੰਤ ਸਿੰਘ ਦੀ ਅਗਵਾਈ ਵਿੱਚ ਪਿੰਡ ਫਤੇਹਗੜ੍ਹ ਪੰਜਗਰਾਈਆਂ ਦੇ ਯੂਥ ਕਲੱਬ ਵਲੋਂ ਲੋਕਾਂ ਨੂੰ ਵਹਿਮਾ-ਭਰਮਾਂ ਵਿੱਚੋਂ ਕੱਢਣ ਲਈ ਤਰਕਸ਼ੀਲ ਪਰੋਗਰਾਮ ਕਰਵਾਇਆ ਗਿਆ। ਰੌਸ਼ਨੀ ਕਲਾਮੰਚ ਰਾੜਾ-ਸਾਹਿਬ ਵਲੋਂ 'ਨਾਟਕ ਦੇਵਪੁਰਸ਼ ਹਾਰ ਗਏ' ਅਤੇ 'ਨਵਾਂ ਜਨਮ' ਖੇਡੇ ਗਏ। ਤਰਕਸ਼ੀਲ ਸੁਸਾਇਟੀ ਪੰਜਾਬ, ਦੀ ਇਕਾਈ ਲੁਧਿਆਣਾ ਵੱਲੋਂ ਸ਼੍ਰੀ ਜਸਵੰਤ ਸਿੰਘ ਜ਼ੀਰਖ (ਏ.ਐਸ.ਆਈ. ਖੇਤੀਬਾੜੀ ਯੂਨੀਵਰਸਟੀ) ਅਤੇ ਸੁਖਜੀਤ ਅਲਕੜਾ ਵਲੋਂ ਵਹਿਮਾਂ-ਭਰਮਾਂ ਦੇ ਖਿਲਾਫ ਤਰਕਸ਼ੀਲ ਪ੍ਰੋਗਰਾਮ ਅਤੇ ਜਾਦੂ ਸ਼ੋਅ ਕੀਤੇ ਗਏ।

## ਬੇਪਰਵਾਹ

ਡਾ. ਜਗਸੀਰ ਥਾਂਦੇਵਾਲਾ

"ਤੂੰ ਤਾਂ ਦੋਨੋਂ ਜਹਾਨ ਦਾ ਮਾਲਕ ਏਂ, ਬਖਸ਼ ਲੈ ਰੱਬਾ......ਕਦੇ ਇਸ ਪਾਪਣ ਦੀ ਵੀ ਸੁਣ ਲੈ। ਤੇਰੇ ਦਰ ਤੋਂ ਤਾਂ ਕੋਈ ਵੀ ਖਾਲੀ ਨਹੀਂ ਮੁੜਦਾ।" ਮਿੰਦੋ ਦੀ ਪੂਜਾ ਵਿਚੋਂ ਹਰ ਰੋਜ਼ ਸ਼ਕਾਇਤਾਂ, ਮੰਗਾਂ ਹੀ ਹੁੰਦੀਆਂ। ਕਦੇ ਗਰੀਬੀ, ਕਦੇ ਪਤੀ ਦੀ ਮੌਤ ਤੇ ਕਦੇ ਰਾਜੂ ਦੀ ਬਿਮਾਰੀ ਦੀ; ਜਿਹੜਾ ਕਈ ਦਿਨਾਂ ਤੋਂ ਹਸਪਤਾਲ ਵਿੱਚ ਸੀ ਤੇ ਅੱਜ ਮਿੰਦੋ ਕਿਸੇ ਗੁਆਂਢਣ ਨੂੰ ਉਸ ਕੋਲ ਛੱਡ ਕੇ ਆਪ ਪੂਜਾ ਪਾਠ ਕਰਨ ਘਰੇ ਆਈ ਸੀ। ਪੂਜਾ ਵੇਲੇ ਉਹ ਭਗਵਾਨ ਦੀ ਚਮਕਦੀ ਹੋਈ ਮੂਰਤੀ ਨੂੰ ਸਮਰਪਤ ਹੁੰਦੀ।

"ਬਾਰਾਂ ਵਰ੍ਹਿਆਂ ਬਾਅਦ ਤਾਂ ਰੂੜੀ ਦੀ ਵੀ ਸੁਣੀ ਜਾਂਦੀ ਹੈ, ਫੇਰ ਮੈਂ ਕਿਹੜਾ ਉਹਦੇ ਮਾਂਹ ਮਾਰੇ ਐ।" ਉਹ ਮੂਰਤੀ ਅੱਗੇ ਹੱਥ ਬੰਨੀ ਖੜ੍ਹੀ ਸੋਚਦੀ; 'ਕਦੇ ਮੇਰਾ ਰਾਜੂ ਵੀ ਪੜ੍ਹ ਲਿਖ ਕੇ ਅਫਸਰ ਬਣੂ......ਸੋਹਣੀ ਤੇ ਪੜ੍ਹੀ ਲਿਖੀ ਨੂੰਹ ਹੋਊਗੀ ...ਤੇ....

"ਨੀ ਮਿੰਦੋ, ਲੁੱਟੀ ਗਈ ਨੀ ਤੂੰ........ਨੀ ਚੰਦਰਾ ਰੱਬ ਵੀ ਹੱਥ ਧੋ ਕੇ ਪਿੱਛੇ ਪੈ ਗਿਆ ਤੇਰੇ.....।" [illegible] ਪਿੱਟਦੀ ਗੁਆਂਢਣ ਦੀਆਂ ਚੀਕਾਂ ਨੇ ਮਿੰਦੋ ਦੀਆਂ ਸੋਚਾਂ ਦਾ ਤਾਣਾ ਬਾਣਾ ਤੋੜ ਕੇ ਉਲਝਾ ਦਿੱਤਾ। ਮਿੰਦੋ ਦੀਆਂ ਚੀਕਾਂ ਨਿੱਕਲ ਗਈਆਂ। ਲੰਮੇ ਲੰਮੇ ਵੈਣ ਅਕਾਸ਼ ਵਿਚ ਮੋਰੀਆਂ ਕਰ ਗਏ। ਗੁਆਂਢਣ ਨੇ ਉਸਦੇ ਰਾਜੂ ਦੀ ਲਾਸ਼ ਉਸਦੇ ਸਾਹਮਣੇ ਲਿਆ ਰੱਖੀ ਜੋ ਬਿਮਾਰੀ ਕਾਰਨ ਪੂਰਾ ਹੋ ਗਿਆ ਸੀ।

"ਵੇ ਪੁੱਤ ਤੂੰ ਜਾਗਦਾ ਕਿਉਂ ਨੀ......ਕਿਉਂ ਰੁੱਸ ਗਿਆਂ ਏਂ ਮੇਰੇ ਨਾਲ ਵੇ ਮੇਰੇ ਰੇਸ਼ਮ ਦਿਆ ਲੱਛਿਆ.....ਹਾਏ.....।" ਉਹ ਮਰੇ ਹੋਏ ਪੁੱਤ ਦਾ ਮੂੰਹ ਵਾਰ ਵਾਰ ਚੁੰਮ ਰਹੀ ਸੀ। ਉਸਦੇ ਹੰਝੂਆਂ ਨੇ ਜਿਵੇਂ ਧਰਤੀ ਤੇ ਹੜ੍ਹ ਲਿਆ ਦੇਣਾ ਹੋਵੇ।

"ਰੱਬਾ ਤੈਥੋਂ ਇਹ ਵੀ ਨਾ ਜਰਿਆ ਗਿਆ....ਐਡਾ ਪੱਥਰ ਦਿਲ ਕਿਉਂ ਹੋ ਗਿਆ ਤੂੰ...।" ਉਸਨੂੰ ਉਹ ਪੱਥਰ ਦੀ ਮੂਰਤੀ ਵੀ ਦੁਸ਼ਮਣ ਲੱਗਣ ਲੱਗੀ; ਜਿਹੜੀ ਅਜੇ ਵੀ ਮੁਸਕਰਾ ਰਹੀ ਸੀ।

ਕਾਵਿ - ਵਿਅੰਗ

### ਅੰਧ - ਵਿਸ਼ਵਾਸ਼ ਬਨਾਮ ਘਸੁੰਨ

ਭੂਤ - ਪ੍ਰੇਤ ਜੋ ਕਾਢ ਹੈ ਸ਼ਾਤਰਾਂ ਦੀ, ਅਕਲ ਲੋਕਾਂ ਦੀ ਕਰ ਗਈ ਸੁੰਨ ਮੀਆਂ।
ਅਗਲੇ ਜਨਮ ਵਿਚੋਂ ਸਵਰਗ ਦੀ ਲਾਲਸਾ ਨੇ, ਲੋਕਾਂ ਤਾਂਈਂ ਬਣਾ 'ਤਾਂ ਭੂਨ ਮੀਆਂ।
"ਬਾਬੇ" ਦਿਨੇਂ ਤਾਂ ਦੇਣ ਤਵੀਤ - ਧਾਗੇ, ਰਾਤੀਂ ਖ!ਵਦੇ ਨੇ ਮੁਰਗੇ ਭੁੰਨ ਮੀਆਂ।
ਮਸਲਾ ਹੱਲ ਜੇ ਕਰਨਾ ਤਾਂ ਜੁੜੇ ਹੋਏ, ਦੋਵੇਂ ਹੱਥ ਬਣਾਓ ਘਸੁੰਣ ਮੀਆਂ।

*ਬਲਦੇਵ ਸਿੰਘ ਅਜ਼ਾਦ।*

## ਪੰਨਾ 35ਦਾ ਬਾਕੀ

* ਹਰ ਰਚਨਾ ਆਪਣੀ ਗੱਲ ਬਾਖੂਬੀ ਸਮਝਾ ਰਹੀ ਸੀ। ਸਾਰੇ ਆਰਟੀਕਲ ਪਸੰਦ ਆਏ। ਜਗਸੀਰ ਜੀਦਾ ਦੀਆਂ ਕਵਿਤਾਵਾਂ ਜਾਂ ਗੀਤ ਦਿੰਦੇ ਰਹਿਆ ਕਰੋ। ਰਸਾਲਾ ਛਪਾਈ, ਸਪੈਲਿੰਗ ਅਤੇ ਕਵਿਤਾਵਾਂ ਦੀ ਵਿਉਂਤਬੰਦੀ ਪੱਖੋਂ ਕਾਬਲੇ ਤਾਰੀਫ ਰਿਹਾ। ਜਾਂ ਤਾ ਇਸਦੇ ਪੇਜ਼ ਹੋਰ ਵਧਾਕੇ 50 ਕਰ ਦਿਉ ਨਹੀਂ ਇਸ ਨੂੰ ਮਾਸਕ ਕਰੋ। ਮੁਖ-ਪੰਨਾ (ਟਾਈਟਲ) ਬਦਲਦੇ ਰਿਹਾ ਕਰੋ। ਪਾਠਕਾਂ ਲਈ ਵੀ ਕੋਈ ਕਾਲਮ ਸ਼ੁਰੂ ਕਰੋ। ਨਸ਼ਿਆਂ ਸੰਬੰਧੀ ਵੀ ਸਮੇਂ-2 ਮਾਹਰ ਡਾਕਟਰਾਂ ਦੇ ਆਰਟੀਕਲ ਦਿੰਦੇ ਰਿਹਾ ਕਰੋ।

**ਬੀ. ਏ. ਲਾਬੜਾਂ (ਜਲੰਧਰ)/**
**ਜਗਰੂਪ ਸਿੰਘ, ਥਾਂਦੇਵਾਲਾ (ਮੁਕਤਸਰ)**

* ਐ ਦੁਨੀਆਂ ਕੋ ਅੰਧੇਰੇ ਮੇ, ਡਾਲਨੇ ਵਾਲੋ, ਖ਼ਬਰਦਾਰ ਹੋ ਜਾਓ। ਗੈਬੀ ਸ਼ਕਤੀ ਕਾ ਢੋਂਗ ਰਚਨੇ ਵਾਲੋ, ਖ਼ਬਰਦਾਰ ਹੋ ਜਾਓ। 'ਤਰਕਸ਼ੀਲ' ਸੂਰਜ ਕੀ ਕਿਰਨੇ ਕੀ ਤਰ੍ਹਾਂ ਫੈਲ ਰਹਾ ਹੈ, ਖ਼ਬਰਦਾਰ ਹੋ ਜਾਓ।

**-ਰਾਜ ਕੁਮਾਰ ਮਾਨ, ਦਰਵੇਸ਼ ਪਿੰਡ (ਕਪੂਰਥਲਾ)**

* ਅੱਜ ਦੇ ਯੁੱਗ ਵਿੱਚ ਪੜ੍ਹਿਆਂ ਲਿਖਿਆਂ ਦੀ ਅਗਿਆਨਤਾ ਤੇ ਹੈਰਾਨੀ ਹੁੰਦੀ ਹੈ। ਇਹਨਾਂ ਨੂੰ ਸਗੋਂ ਪੰਜਾਬ ਵਿੱਚ ਚਾਨਣ ਵੰਡਣਾ ਚਾਹੀਦਾ ਹੈ। ਤਰਕਸ਼ੀਲ ਸੁਸਾਇਟੀ ਪੰਜਾਬ ਵਾਂਕਯ ਹੀ ਮਾਨਵਵਾਦੀ ਹੈ।

**ਬਲਵਿੰਦਰ, ਲਾਂਬੜਾ ਆਬਾਦੀ (ਜਲੰਧਰ)**

* ਇੰਗਲੈਂਡ ਵਿੱਚ ਵੀ ਅੰਧਵਿਸ਼ਵਾਸ਼ੀ ਵਸਦੇ ਹਨ। ਇਥੇ ਆਕੇ ਤਾਂ ਅਸੀਂ ਸਗੋਂ ਕਿਸੇ ਪਾਸੇ ਦੇ ਵੀ ਨਾ ਰਹੇ। ਸਾਡੀ ਔਲਾਦ ਨਾ ਭਾਰਤੀ ਬਣ ਸਕੀ ਤੇ ਨਾ ਇੱਧਰ ਦੀ। ਸਾਡੀਆਂ ਅਤੇ ਸਾਡੇ ਬੱਚਿਆਂ ਦੀਆਂ ਅਜੀਬ ਮਾਨਸਿਕ ਸਮੱਸਿਆਵਾਂ ਹਨ। ਤੁਹਾਡੀ ਸਾਨੂੰ ਇੱਧਰ ਵੀ ਲੋੜ ਹੈ। ਨਵੇਂ ਲੇਖਕਾਂ ਦੇ ਆਰਟੀਕਲਾਂ ਨੂੰ ਛਾਪ ਦਿਆ ਕਰੋ।

**ਖਰਲਵੀਰ ਤੇ ਉਸਦਾ ਇੱਕ ਮਿੱਤਰ (ਇੰਗਲੈਂਡ)।**

* ਪਰਚੇ ਦੀ ਜਿੰਨੀ, ਸ਼ਲਾਘਾ ਕੀਤੀ ਜਾਵੇ ਥੋੜ੍ਹੀ ਹੈ। ਅੱਜ ਦੇ ਯੁੱਗ ਵਿੱਚ ਬੁਨਿਆਦਵਾਦ ਅਤੇ ਵਹਿਮਾਂ ਭਰਮਾਂ ਦੀ ਜਕੜ ਜਨਸਧਾਰਨ ਵਿੱਚ ਘਟਣ ਦੀ ਬਜਾਏ ਵਧ ਗਈ ਹੈ। ਖਾਸ ਕਰ ਕੇ ਪੇਂਡੂ ਖੇਤਰਾਂ ਅੰਦਰ ਪਿਛਾਂਹ ਖਿਚੂ, ਟੂਣਿਆਂ, ਚੇਲਿਆਂ, ਔਖਤੀ ਰਿਸ਼ੀਆਂ ਮੁਨੀਆਂ, ਮਹਾਤਮਾਵਾਂ ਅਤੇ ਅਜਿਹਾ ਧੰਦਾ ਕਰਦੇ ਲੋਕਾਂ ਤੋਂ ਜਨਸਧਾਰਨ ਨੂੰ ਜਾਗਰਤ ਕੀਤੇ ਜਾਣ ਵਾਲਾ ਉਪਰਲਾ ਕਰਕੇ ਤਰਕਸ਼ੀਲ ਸੁਸਾਇਟੀ ਚਾਨਣ ਮੁਨਾਰੇ ਦਾ ਕੰਮ ਕਰ ਰਹੀ ਹੈ। ਸਾਡੀ ਇੱਛਾ ਇਹ ਹੈ ਕਿ ਆਪ ਦੀ ਅਗਵਾਈ ਵਿਚ 'ਤਰਕਸ਼ੀਲ' ਦਿਨ ਦੁੱਗਣੀ ਰਾਤ ਚੌਗਣੀ ਤਰੱਕੀ ਕਰਦਾ ਅੱਗੇ ਵਧਦਾ ਹੀ ਜਾਵੇ। ਤੁਹਾਡਾ ਉਦਮ ਨੇਕ, ਸੱਚਾ ਸੁੱਚਾ ਅਤੇ ਰਾਹ ਰੌਸ਼ਨਾਊ ਹੈ। ਮੈਂ ਇੰਗਲੈਂਡ ਵਿਚ ਇਸਦੇ ਹੋਰ ਵੀ ਪਾਠਕ ਬਣਾਵਾਂਗਾ ਅਤੇ ਚੰਦਾ ਭੇਜਾਂਗਾ। ਪੰਜ ਪੌਂਡ ਮੈਂ ਇੱਕ ਪੰਜਾਬ ਵਿੱਚ ਵਸਦੇ ਮੇਰੇ ਨਜਦੀਕੀ ਦੇ ਖਾਤੇ ਭੇਜ ਰਿਹਾ ਹਾਂ, ਤਰਕਸ਼ੀਲ ਜਾਰੀ ਕਰਨਾ।

**ਗੁਰਦੀਪ ਮੁਠੱਡਾ, ਇੰਗਲੈਂਡ।**

### ਰੱਬ

ਰੱਬ ਕਮਜੋਰ ਮਨਾਂ ਲਈ ਢਾਰਸ,
ਲੋਟੂਆਂ ਦੇ ਲਈ ਧੰਦਾ।
ਅਧਿਆਤਮ ਵਾਦੀਆਂ ਲਈ ਰੱਬ ਸਿਰਜਕ,
ਭੌਤਕ ਵਾਦੀਆਂ ਲਈ ਸਿਰਜਕ ਬੰਦਾ।
ਯੱਗ, ਬਲੀਆਂ, ਕਦੇ ਦੇਗਾਂ ਲੈਂਦਾ,
'ਇਹਦਾ' ਰਿਸ਼ਵਤ ਖੋਰੀ ਧੰਦਾ।
ਰੱਬ ਤ੍ਰਿਸੂਲ ਜਾਂ ਖੰਜਰ, ਬਰਛਾ,
ਜਾਂ ਰੱਬ ਬਣ ਜਾਏ ਖੰਡਾ।

ਹਿੰਦੂ, ਮੁਸਲਿਮ ਕਦੇ ਸਿਖੱ,ਇਸਾਈ,
ਕਦੇ ਮੰਦਰ ਮਸਜਿਦ ਦੰਗਾ।
ਭਾਈਆਂ ਤੋਂ ਭਾਈ ਕਤਲ ਕਰਾਵੇ,
ਫਿਰ ਵੀ ਦਿਆਲ ਪੁਰਖ ਬਖਸ਼ੰਦਾ।
ਕਤਲ ਮਨੁਖਤਾ ਸੈਂਕੜੇ ਵਾਰੀ,
ਤਾਂ ਵੀ ਮਿਹਰਬਾਨ ਕਹਿੰਦਾ।
ਕੁਦਰਤ ਦੇ ਡੂੰਘੇ ਭੇਤਾਂ ਦਾ,
ਅੱਜ ਸਾਇੰਸ ਬਣਦੀ ਸੰਦਾ।

(ਰਾਮ ਸਿੰਘ ਨਿਰਮਾਣ)



## ਸੰਪਾਦਕ ਦੀ ਡਾਕ

✠ ਤਰਕਸ਼ੀਲ ਦਾ ਨਵੰਬਰ-ਦਸੰਬਰ ਅੰਕ ਬਹੁਤ ਹੀ ਪਸੰਦ ਆਇਆ। ਕਾਫੀ ਮਿਹਨਤ ਕੀਤੀ ਲੱਗਦੀ ਹੈ। ਜਗਸੀਰ ਜੀਦਾ ਦੀ ਕਵਿਤਾ ਢੁੱਕਵੀਂ ਥਾਂ ਤੇ ਸੀ। 'ਸੁਪਨਿਆਂ ਦਾ ਸੰਸਾਰ' ਅਤੇ 'ਕਰਾਮਾਤਾਂ ਅਤੇ ਤੁਸੀਂ ਕਿੱਥੇ ਰਹਿੰਦੇ ਹੋ' ਆਰਟੀਕਲ ਜਾਣਕਾਰੀ ਭਰਪੂਰ ਸਨ। ਦੋ ਮਹੀਨੇ ਦੀ ਉਡੀਕ ਔਖੀ ਹੈ।

ਗੁਰਮੇਲ ਸਿੰਘ ਤਰਕਸ਼ੀਲ, (ਬਠਿੰਡਾ)। ਸੁਖਪਾਲ 'ਸਵਰਨ' ਅਤੇ ਲਵਪ੍ਰੀਤ, ਲਬਾਣਾ ਉਚਾ (ਜਲੰਧਰ)। ਮਲਕੀਤ ਸਿੰਘ ਸਿੱਧੂ, ਬਨਵਾਲਾ।

✠ ਸੰਪਾਦਕੀ ਹਰ ਵਾਰ ਕੁਝ ਨਵਾਂ ਪੱਲੇ ਪਾ ਜਾਂਦੀ ਹੈ। ਤਰਕਸ਼ੀਲ ਬੜੀ ਤੇਜ਼ੀ ਨਾਲ ਪੁਲਾਂਘਾਂ ਪੁੱਟ ਰਿਹਾ ਹੈ। ਸੰਪਾਦਕੀ ਬੋਰਡ ਵਧਾਈ ਦਾ ਪਾਤਰ ਹੈ।

ਡਾ: ਰਾਜਿੰਦਰ ਸਿੰਘ, ਡਾਇਰੈਕਟਰ, ਚਰਨਜੀਤ ਸਿੰਘ ਨੀਟੂ, ਪ੍ਰਧਾਨ, ਅਮਰਿਤ ਪਾਲ ਸ਼ਰਮਾ, ਜਗਤਾਰ ਸਿੰਘ, ਕਲਾ ਮੰਚ (ਮਾਨਸਾ)।

✠ ਭਾਵੇਂ ਹਰ ਅੰਕ ਦੀ ਸਮੱਗਰੀ ਵਧੀਆ ਹੁੰਦੀ ਹੈ। ਇਸ ਵਿਚ ਕੁਝ ਜਨਰਲ-ਨਾਲਿਜ਼ ਬਾਰੇ ਵੀ ਦਿਆ ਕਰੋ।

ਗੁਰਬਾਜ਼ ਬਰਾੜ, ਸਰਕਾਰੀ ਕਾਲਜ, ਫਰੀਦਕੋਟ।

✠ ਜੇ 'ਤਰਕਸ਼ੀਲ' ਸਾਡੀ ਸਾਰੀ ਪੜ੍ਹੀ ਲਿਖੀ ਸ਼ਰੇਣੀ ਤੱਕ ਹੀ ਅਪੜ ਜਾਵੇ ਤਾਂ ਦੇਸ਼ ਦੀ ਧੁੰਦਲੀ ਤਸਵੀਰ ਵਿਚ ਕਾਫੀ ਰੰਗ ਭਰ ਜਾਣਗੇ। ਪਛੜੇ ਇਲਾਕਿਆਂ ਵਿਚ ਹੋਰ ਵਧੇਰੇ ਪਰੋਗਰਾਮ ਦੇ ਕੇ ਅੰਧ-ਵਿਸ਼ਵਾਸਾਂ ਦਾ ਸਰਬਨਾਸ਼ ਕਰੋ।

ਇਕ ਪਾਠਕ—ਲੱਲੀਆਂ ਕਲਾਂ (ਜਲੰਧਰ)

✠ ਜਿਸਨੇ ਨਵੰਬਰ-ਦਸੰਬਰ ਅੰਕ ਪੜ੍ਹ ਲਿਆ। ਸਮਝੋ ਸਾਰੇ ਬ੍ਰਹਿਮੰਡ ਨੂੰ ਦੂਰਬੀਨ ਨਾਲ ਹੀ ਦੇਖ ਲਿਆ। ਤਰਕਸ਼ੀਲ ਕੁੰਜੀ ਹੀ ਦਿਮਾਗ ਦੇ ਜਾਲੇ ਲਾਹ ਸਕਦੀ ਹੈ।

ਮਲਕੀਤ ਸਿੰਘ ਲਾਈਨਮੈਨ

✠ ਤਰਕਸ਼ੀਲ ਨਾਟਕਾਂ ਦਾ ਆਰਟ ਸੈਂਟਰ ਸਮਰਾਲਾ ਵਲੋਂ ਪਹਿਲੀ ਵਾਰ ਮੰਚਨ ਸੰਗਰੂਰ ਵਿਖੇ ਵੇਖਿਆ। ਤੁਸੀਂ ਅਤੇ ਸਮਰਾਲਾ ਵਾਲੇ ਵਧਾਈ ਦੇ ਪਾਤਰ ਹੋ।

ਬਲਜੀਤ ਸਿੰਘ ਅਤੇ ਬਾਗ ਸਿੰਘ ਫੁਲੇੜਾ (ਸੰਗਰੂਰ)

✠ ਨਵੰਬਰ-ਦਸੰਬਰ ਅੰਕ ਪੜ੍ਹਕੇ ਬਣੇ ਮੇਰੇ ਵਿਚਾਰ :

ਅਸੀਂ ਐਵੇਂ ਵਹਿਮਾਂ-ਭਰਮਾਂ ਵਿਚ ਭੁੱਲੇ ਬੈਠੇ ਸੀ।
ਕੀ ਸੱਚ, ਕੀ ਝੂਠ ਮੈਨੂੰ ਸਮਝਾਇਆ 'ਤਰਕਸ਼ੀਲ' ਨੇ।
ਧਾਗੇ ਟੂਣੇ ਸਭ ਕੁਝ ਲੱਗਦੇ, ਸਹੀ ਗਿਆਨ ਕਰਾਇਆ 'ਤਰਕਸ਼ੀਲ' ਨੇ।
ਛਿਲ ਲਾਹ ਸਾਡੀ ਬਾਬੇ ਢਿੱਡ ਭਰਦੇ,
ਅੰਧ-ਵਿਸ਼ਵਾਸਾਂ 'ਚੋਂ ਹਟਾਇਆ ਮੈਨੂੰ 'ਤਰਕਸ਼ੀਲ' ਨੇ।

ਸਤਿੰਦਰ ਓਠੀ, ਪੰਨਵਾਂ (ਬਟਾਲਾ)

(ਬਾਕੀ ਪੰਨਾ 34 ਤੇ)

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ: 4/93 ਐਡੀਟਰ(ਪੰਜਾਬ) ਚੰਡੀਗੜ੍ਹ: 17-1-94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

ਅੰਕ ਨੰ: 19 ਜਿਲਦ—5 ਜਨਵਰੀ/ਫਰਵਰੀ 95 ਰਜਿ: ਨੰ: 35/AC/91/IL

# ਆਓ ! ਪ੍ਰਣ ਕਰੀਏ...........

ਹਮੇਸ਼ਾਂ ਵਾਂਗ ਇਕ ਹੋਰ ਵਰ੍ਹਾ ਆਪਣੀ ਜ਼ਿੰਦਗੀ ਦੇ ਦਰ ਤੇ ਦਸਤਕ ਦੇ ਰਿਹੈ, ਜ਼ਿੰਦਗੀ ਜਿਸ ਨੂੰ ਖੁਸ਼ੀਆਂ ਖੇੜਿਆਂ ਨਾਲ ਭਰੀ ਵੇਖਣਾ ਆਪਣਾ ਸਾਰਿਆਂ ਦਾ ਸੁਪਨਾ ਹੈ। ਪਰ ਇਹ ਜ਼ਿੰਦਗੀ ਵਹਿਮਾਂ-ਭਰਮਾਂ, ਅੰਧ-ਵਿਸ਼ਵਾਸਾਂ ਅਤੇ। ਕਿਸਮਤ-ਕਰਮਾਂ ਦੇ ਜੰਜ਼ਾਲ 'ਚ ਉਲਝੀ ਹੋਈ ਆਪਣੇ ਵੱਲ ਆਸ ਭਰੀਆਂ ਨਜ਼ਰਾਂ ਨਾਲ ਤੱਕ ਰਹੀ ਐ। ਵਹਿਮਾਂ-ਭਰਮਾਂ, ਅੰਧ-ਵਿਸ਼ਵਾਸਾਂ ਦੇ ਵਪਾਰੀ ਤੇ ਕਿਸਮਤ-ਕਰਮਾਂ ਦੇ ਲੋਕ-ਵਿਰੋਧੀ ਫਲਸਫਿਆਂ ਦੇ ਸੰਚਾਲਕ ਪੂਰੀ ਸਰਗਰਮੀ ਨਾਲ ਆਪਣੇ ਧੰਦੇ 'ਚ ਜੁਟੇ ਹੋਏ ਹਨ ! ਅਜਿਹੇ ਲੋਕਾਂ ਦੁਆਰਾ ਤੋਲੇ ਜਾਂਦੇ ਕੁਫਰ ਦਾ ਹਨੇਰਾ ਚੁਫੇਰੇ ਪਸਰਿਆ ਪਿਆ ਹੈ। ਅਖੌਤੀ ਬਾਬੇ, ਸ਼ਾਤਰ ਸੰਤ, ਸਿਆਣੇ, ਜੋਤਿਸ਼ੀ ਤਾਂਤਰਿਕ ਤੇ ਹੋਰ ਪਰਜੀਵੀ ਅੰਧ-ਵਿਸ਼ਵਾਸਾਂ 'ਚ ਘਿਰੇ ਲੋਕਾਂ ਨੂੰ ਗੁੰਮਰਾਹ ਕਰ ਕੇ ਦੋਹੀਂ ਹੱਥੀਂ ਲੁੱਟ ਰਹੇ ਹਨ। ਆਪਾਂ ਜਿਹਨਾਂ ਨੇ ਚੁਫੇਰੇ ਪਸਰੇ ਹਨੇਰੇ ਨੂੰ ਤਰਕਸ਼ੀਲਤਾ ਦੀ ਰੌਸ਼ਨੀ ਨਾਲ ਦੂਰ ਕਰਨਾ ਹੈ। ਇਸ ਨਵੇਂ ਵਰ੍ਹੇ, ਨਵੀਆਂ ਆਸਾਂ/ਉਮੰਗਾਂ ਨਾਲ ਪ੍ਰਣ ਕਰੀਏ ਕਿ...........

✠ ਆਪਣੇ ਆਸ-ਪਾਸ ਵਾਪਰਦੀ ਹਰ ਗੈਰ-ਵਿਗਿਆਨਕ/ਰਹੱਸਮਈ ਘਟਨਾ ਦੇ ਅੰਧ-ਵਿਸ਼ਵਾਸੀ ਪ੍ਰਚਾਰ ਨੂੰ ਰੋਕਣ ਲਈ ਉਸ ਦਾ ਤਰਕਸ਼ੀਲ ਹੱਲ ਪੇਸ਼ ਕਰਾਂਗੇ।

✠ ਜੋਤਿਸ਼ੀਆਂ, ਤਾਂਤਰਿਕਾਂ ਤੇ ਅਖੌਤੀ ਸੰਤਾਂ/ਬਾਬਿਆਂ ਦੁਆਏ ਫੈਲਾਏ ਜਾ ਰਹੇ ਕੂੜ ਪ੍ਰਚਾਰ ਨੂੰ ਤਰਕਸ਼ੀਲ ਵਿਚਾਰਾਂ ਨਾਲ ਰੱਦ ਕਰਾਂਗੇ।

✠ ਲੋਕ-ਮਨਾਂ 'ਚੋਂ ਵਹਿਮਾਂ-ਭਰਮਾਂ. ਅੰਧ-ਵਿਸ਼ਵਾਸਾਂ ਦਾ ਭੈਅ ਦੂਰ ਕਰਨ ਤੇ ਤਰਕਸ਼ੀਲਤਾ ਦੇ ਪਸਾਰ ਲਈ ਹਰ ਸੰਭਵ ਯਤਨ ਜੁਟਾਵਾਂਗੇ।

✠ ਅੰਧ-ਵਿਸ਼ਵਾਸ ਫੈਲਾਉਣ ਵਾਲੇ ਸਰਕਾਰੀ ਤੇ ਗੈਰ-ਸਰਕਾਰੀ ਮਾਧਿਅਮਾਂ ਖਿਲਾਫ਼ ਆਪਣੇ ਸਾਧਨਾਂ ਰਾਹੀਂ ਵਿਗਿਆਨ ਦੀ ਸ਼ਕਤੀ ਪਹਿਚਾਨਣ ਦਾ ਹੋਕਾ ਦਿਆਂਗੇ।

ਪੂਰੀ ਜਿਦਤ੍ਰਦਿਲੀ ਤੇ ਦ੍ਰਿੜ੍ਹਤਾ ਨਾਲ ਤਰਕਸ਼ੀਲਤਾ ਦੇ ਮਾਰਗ ਤੇ ਚੱਲਣ ਨਾਲ ਹੀ ਆਪਣਾ ਨਵਾਂ-ਨਰੋਆ ਵਿਗਿਆਨਕ ਸੋਚ ਵਾਲਾ ਸਮਾਜ ਸਿਰਜਣ ਦਾ ਸੁਪਨਾ ਸਾਕਾਰ ਹੋ ਸਕੇਗਾ।

—'ਅਦਾਰਾ ਤਰਕਸ਼ੀਲ'



BOOK-POST

If Undelivered, Please Return to :

TARKSHEEL

Post Box No. 22

BARNALA—148101.

PRINTED MATTER

To.......................................................................